ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਮਾਰਚ - ਅਪ੍ਰੈਲ, 1996

ਦਾ ਤਰਜਮਾਨ

6/-

# ਤਰਕਸ਼ੀਲ




ਪਾਖੰਡੀ ਸਾਧਾਂ ਵੱਲੋਂ ਕਰਾਮਾਤਾਂ ਵਜੋਂ ਪੇਸ਼ ਕੀਤੇ ਜਾਂਦੇ ਟ੍ਰਿਕਾਂ ਨੂੰ ਤਰਕਸ਼ੀਲ ਸੁਸਾਇਟੀ ਦੇ ਕਾਰਕੁੰਨ ਪਿੰਡ ਗਾਲਿਬ ਕਲਾਂ ਵਿਖੇ ਹੋਏ ਸਾਲਾਨਾ ਤਰਕਸ਼ੀਲ ਮੇਲੇ 'ਤੇ ਸਟੇਜ ਤੋਂ ਕਰਕੇ ਦਿਖਾਉਂਦੇ ਹੋਏ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਕਿਸ ਕਿਸ ਦੇ ਪੈਰੀਂ ਹੱਥ ਲਾਈਏ

ਕਿਸ ਕਿਸ ਦੇ ਪੈਰੀਂ ਹੱਥ ਲਾਈਏ, ਥਾਂ ਥਾਂ ਫਿਰਦੇ ਵੱਗ ਸਾਧਾਂ ਦੇ।
ਚਿੱਪੀ ਦੇ ਵਿੱਚ ਠੰਡਾ ਪਾਣੀ, ਹੇਠਾਂ ਉੱਤੇ ਅੱਗ ਸਾਧਾਂ ਦੇ।

ਵਿਹਲੜ ਅਤੇ ਨਿਖੱਟੂ ਕਿੱਦਾਂ ਬੁੱਲੇ ਲੁੱਟਦੇ, ਮੌਜ ਉਠਾਉਂਦੇ
ਕਿਰਤੀ ਕਾਮੇ ਅਨਪੜ੍ਹਤਾ ਵੱਸ ਪਿੱਛੇ ਜਾਂਦੇ ਲੱਗ ਸਾਧਾਂ ਦੇ।

ਪੜ੍ਹੇ ਲਿਖੇ ਲਾਈਲੱਗ ਬੰਦੇ, ਭ੍ਰਿਸ਼ਟ, ਚੋਰ, ਲੀਡਰ ਤੇ ਅਫ਼ਸਰ
ਲੋਕਾਂ ਤਾਈਂ ਦਿਖਾਵਣ ਖਾਤਿਰ, ਪੈਰੀਂ ਧਰਦੇ ਪੱਗ ਸਾਧਾਂ ਦੇ।

ਤੰਗੀ ਤੁਰਸ਼ੀ, ਪੈਸਾ ਧੇਲਾ ਅਤੇ ਕਮੀਨਾਪਣ ਬੰਦਿਆਂ ਦਾ
ਪਹਿਲਾਂ ਸਾਧ ਦੀ ਨਿੰਦਿਆ ਕਰਕੇ ਪਿੱਛੋਂ ਰਲਦੇ ਸੰਗ ਸਾਧਾਂ ਦੇ।

ਧਰਮਸ਼ਾਲਾ ਦਾ ਕਮਰਾ ਪਾਉਂਦੇ, ਕੁੜੀਆਂ ਦਾ ਕਾਲਜ ਖੁਲ੍ਹਵਾਉਂਦੇ
ਨਾਲੇ ਆਮਦਨ ਨਾਲੇ ਦੁੱਗਣਾ, ਪਿੱਛੇ ਲਗਦਾ ਜੱਗ ਸਾਧਾਂ ਦੇ।

ਪੂੰਜੀਪਤ ਸਰਕਾਰ ਹੈ ਚਾਹੁੰਦੀ, ਅੰਧਵਿਸ਼ਵਾਸ ਰਹੇ ਇੰਜ ਕਾਇਮ
ਨਾ ਕੋਈ ਲੱਗੇ ਹਿੰਗ ਫਟਕੜੀ, ਆਇਆ ਲੋਟ ਢੰਗ ਸਾਧਾਂ ਦੇ।

ਜੇ ਚੋਰਾਂ ਦੇ ਦਰਸ਼ਨ ਕਰਨੇ, ਆ ਚੱਲੀਏ ਸਾਧਾਂ ਦੇ ਡੇਰੇ
ਦੁੱਧ ਘਿਉ ਦੇ ਨਾਲ ਪਾਲ ਪਾਲ ਕੇ ਰੱਖੇ ਵੱਡੇ ਠੱਗ ਸਾਧਾਂ ਦੇ।

ਸੂਟ ਸੁਨਹਿਰੀ ਪਾਕੇ ਚੱਲੀਆਂ, ਵੱਡੇ ਘਰਾਂ ਦੀਆਂ ਬੀਬਾ 'ਕੱਲੀਆਂ'
ਇਹਨਾਂ ਦਾ ਮਨ ਮੋਹਣ ਲਈ ਪਾਏ,ਛਾਪਾਂ ਦੇ ਵਿੱਚ ਨੱਗ ਸਾਧਾਂ ਦੇ।

ਚਿਹਰੇ ਪੀਲੇ ਭੂਕ ਅਸਾਡੇ 'ਢਿੱਲੋਂ', ਸ਼ਾਇਦ ਖ਼ੂਨ ਦੀ ਥੁੜ ਹੈ
ਪੀ ਕੇ [illegible] ਲੋਕਾਂ ਦਾ ਕਰਦੇ, ਚਿਹਰੇ ਨੇ ਦੱਗ ਦੱਗ ਸਾਧਾਂ ਦੇ।

ਅਮਰਜੀਤ ਢਿੱਲੋਂ
ਦਬੜ੍ਹੀਖਾਨਾ (ਫਰੀਦਕੋਟ)





## ਤਰਕਸ਼ੀਲ

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ
ਫੋਨ ਨੰ : 01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਾਮ ਸਵਰਨ ਸਿੰਘ
ਖੁਸ਼ਵੰਤ ਬਰਗਾੜੀ

ਮੁਖ ਪ੍ਰਬੰਧਕ :
ਬਿੱਟੂ ਰੂਪੇਵਾਲੀ
ਦਫ਼ਤਰ, ਤਰਕਸ਼ੀਲ ਸੁਸਾਇਟੀ ਪੰਜਾਬ।
59/11, ਜਵਾਹਰ ਨਗਰ
ਸਾਹਮਣੇ ਬੱਸ ਅੱਡਾ, ਲੁਧਿਆਣਾ।

ਰਚਨਾਵਾਂ ਭੇਜਣ ਲਈ ਪਤਾ :
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ - 148101

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

ਚੰਦੇ :
ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ

ਮਾਲਕ ਅਤੇ ਪ੍ਰਕਾਸ਼ਕ ਅਵਤਾਰ ਗੋਂਦਾਰਾ ਨੇ ਤਰਕਸ਼ੀਲ ਕੰਪਿਊਟਰਜ਼ ਕੋਟਕਪੂਰਾ ਤੋਂ ਤਿਆਰ ਕਰਵਾ ਕੇ ਜ਼ਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

## ਸੰਪਾਦਕੀ

ਮਾਰਚ ਅਤੇ ਅਪਰੈਲ ਦੇ ਮਹੀਨਿਆਂ ਦਾ ਖਾਸ ਮਹੱਤਵ ਹੈ। ਇਹਨਾਂ ਮਹੀਨਿਆਂ ਦੌਰਾਨ ਇੱਕ ਆਗੂ ਦੀ ਸਾਥੀਆਂ ਸਮੇਤ ਸ਼ਹੀਦੀ ਹੋਈ ਅਤੇ ਦੂਸਰੇ ਦਾ ਜਨਮ। ਅਜੀਬ ਸੁਮੇਲ ਹੈ ਜਨਮ ਅਤੇ ਮੌਤ ਦਾ। ਪਹਿਲੇ ਦੀ ਸਾਥੀਆਂ ਸਮੇਤ ਸ਼ਹੀਦੀ ਭਾਵ ਮੌਤ ਅਤੇ ਦੂਸਰੇ ਦਾ ਜਨਮ ਦੋਵੇਂ ਸਾਡੇ ਰਾਹ ਦਰਸ਼ਕ ਬਣ ਗਏ ਹਨ, ਉਸੇ ਤਰ੍ਹਾਂ ਜਿਵੇਂ ਮੌਤ ਦਾ ਨਵੇਂ ਦੇ ਪੁੰਗਰਨ ਵਿੱਚ ਵਿਸ਼ੇਸ਼ ਮਹੱਤਵ ਹੈ।

23 ਮਾਰਚ ਦਾ ਦਿਨ ਸ਼ਹੀਦ ਭਗਤ ਸਿੰਘ ਅਤੇ ਉਸਦੇ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਦੀ ਸ਼ਹੀਦੀ ਦਾ ਦਿਹਾੜਾ ਹੈ, ਜਿੰਨ੍ਹਾਂ ਨੇ ਸਦੀਆਂ ਦੀ ਗੁਲਾਮੀ ਤੋਂ ਬਾਅਦ ਭਾਰਤੀਆਂ ਦੀ ਅਜ਼ਾਦੀ ਦਾ ਨਾਅਰਾ ਬੁਲੰਦ ਕੀਤਾ ਤੇ ਇਸੇ ਦਿਨ ਸਾਡਾ ਪਿਆਰਾ ਸਾਥੀ ਪਾਸ਼ ਅਤੇ ਸ਼ਹੀਦ ਭਗਤ ਸਿੰਘ ਦੇ ਰਾਹ ਦਾ ਪਾਂਧੀ ਇਹ ਸਾਥੀ ਫਿਰਕਾਪ੍ਰਸਤਾਂ ਦੇ ਦਿਮਾਗਾਂ ਵਿੱਚ ਛਾਏ ਹਨੇਰੇ ਕਾਰਨ ਕਤਲ ਕਰ ਦਿੱਤਾ ਗਿਆ।

ਇਸ਼ ਮਹੀਨੇ ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਿਤ ਅਨੇਕਾਂ ਸਮਾਰੋਹ ਹੋਣਗੇ। ਉਹ ਸਮਾਰੋਹ ਵੀ ਜਿਹੜੇ ਉਸਦੇ ਸੁਪਨਿਆਂ ਨੂੰ ਸਕਾਰ ਕਰਨ ਦੇ ਅਹਿਮ ਯਤਨਾਂ ਨੂੰ ਸਮਰਪਿਤ ਹੋਣਗੇ ਅਤੇ ਉਹ ਵੀ ਜੋ ਉਹਨਾਂ ਦੀਆਂ ਸ਼ਹੀਦੀਆਂ ਕੈਸ਼ ਕਰਨ ਲਈ ਵਾਰ ਵਾਰ '47 ਤੋਂ ਬਾਅਦ ਦੁਹਰਾਏ ਜਾਦੇ ਹਨ। ਅੱਜ ਭਾਰਤੀ ਸਮਾਜ ਵਿੱਚ ਇਹਨਾਂ ਸ਼ਹੀਦਾਂ ਦੁਆਰਾ ਪਾਈਆਂ ਨਰੋਈਆਂ ਪਿਰਤਾ ਨੂੰ ਤੀਲਾ ਤੀਲਾ ਕਰਕੇ ਨਾਸ਼ ਕੀਤਾ ਜਾ ਰਿਹਾ ਹੈ। ਪੱਛਮੀ ਸਮਾਜ ਦੇ ਕੇਵਲ ਭੈੜ ਹੀ ਸਾਡੇ ਪ੍ਰਸਾਰ ਤੇ ਪ੍ਰਚਾਰ ਮਾਧਿਅਮਾਂ ਰਾਹੀ ਫੈਲਾਕੇ ਸਾਡੇ ਸੱਭਿਆਚਾਰ ਦਾ ਅੰਤ ਕਰਨ ਦੇ ਯਤਨ ਹੋ ਰਹੇ ਹਨ। ਇੱਕ ਵਿਦਵਾਨ ਦਾ ਕਥਨ ਹੈ ਕਿ ਜੇ ਕਿਸੇ ਸਮਾਜ ਅਤੇ ਕੌਮ ਦਾ ਨਾਸ਼ ਕਰਨਾ ਹੋਵੇ ਤਾਂ ਉਸ ਦੀ ਬੋਲੀ ਅਤੇ ਸਭਿਆਚਾਰ ਵਿਗਾੜ ਦਿਓ ਤੇ ਇਹੋ ਕੋਹਝਾ ਯਤਨ ਸਾਡੇ ਕੀਤਾ ਜਾ ਰਿਹਾ ਹੈ। ਜਿਥੇ ਪੱਛਮੀ ਸਭਿਆਚਾਰ ਦਾ 'ਡਿਸਕੋ' ਫੈਲ ਰਿਹਾ ਹੈ, ਉਥੇ ਲੱਚਰ ਅਤੇ ਬੇਹੂਦੇ ਸਭਿਆਚਾਰਕ ਮੇਲੇ ਇਸੇ ਚਾਲ ਦਾ ਹਿੱਸਾ ਹਨ। ਲੋੜ ਹੈ ਇਹਨਾਂ 'ਸਭਿਆਚਾਰਕ ਮੇਲਿਆਂ' ਨੂੰ ਤਿਲਾਂਜਲੀ ਦੇ ਕੇ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਦੇਣ ਦੀ। ਲੋੜ ਹੈ ਉਸਦੀਆ ਲਿਖਤਾਂ ਦਾ ਅਧਿਅਨ ਕਰਨ ਦੀ ਅਤੇ ਉਸਦੇ ਨਰੋਏ ਸਮਾਜ ਉਸਾਰਨ ਦੇ ਸੰਕਲਪ ਨੂੰ ਅਮਲੀ ਜਾਮਾ ਪਹਿਨਾਉਣ ਦੀ।

ਅਪਰੈਲ ਦਾ ਮਹੀਨਾ ਸੰਸਾਰ ਪ੍ਰਸਿੱਧ ਤਰਕਸ਼ੀਲ ਡਾ. ਅਬਰਾਹਮ ਟੀ. ਕਾਵੂਰ ਦੀ ਆਮਦ ਦਾ ਮਹੀਨਾ ਹੈ। 8 ਅਪਰੈਲ ਡਾ. ਕਾਵੂਰ ਦਾ ਜਨਮ ਦਿਹਾੜਾ ਹੈ। ਵਿਗਿਆਨਕ ਅਤੇ ਤਰਕਸ਼ੀਲ ਨਜ਼ਰੀਏ ਨੂੰ ਪ੍ਰਣਾਏ ਡਾ. ਸਾਹਿਬ ਦੀਆਂ ਗਿਆਨ ਕਿਰਨਾਂ ਅੱਜ ਪੰਜਾਬ ਅਤੇ ਇਸਦੇ ਨਾਲ ਲਗਦੇ ਸੂਬਿਆਂ ਅੰਦਰ ਵੀ ਜ਼ੋਰਾਂ ਨਾਲ ਫੈਲੀਆਂ ਹਨ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਉਹਨਾਂ ਦੀ ਸੱਚੀ ਯਾਦ ਉਹਨਾਂ ਦੇ ਵਿਚਾਰਾਂ ਦੇ ਪ੍ਰਚਾਰ ਹੋਰ ਤਿੱਖਾ ਕਰਕੇ ਸਮਰਪਤ ਕਰੇਗੀ।

□□□□□

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ :17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਭਾਰਤ ਵਿੱਚ ਵਿਗਿਆਨਕ ਉੱਨਤੀ ਕਿਵੇਂ ਪਛੜੀ

*ਖੁਸ਼ਵੰਤ ਬਰਗਾੜੀ*

ਆਧੁਨਿਕ ਵਿਗਿਆਨ ਬਿਨਾਂ ਸ਼ੱਕ ਯੂਰਪ ਦੀ ਦੇਣ ਹੈ। ਵਿਗਿਆਨ ਨਾਲ ਸੰਬੰਧਿਤ ਜਿਆਦਾਤਰ ਖੋਜਾਂ ਯੂਰਪੀ ਦੇਸ਼ਾਂ ਵਿੱਚ ਹੀ ਹੋਈਆਂ ਹਨ। ਵਿਗਿਆਨ ਦੀ ਉਨਤੀ ਵਿੱਚ ਵੈਸੇ ਤਾਂ ਰੂੜੀਵਾਦੀਆਂ ਨੇ ਹਰੇਕ ਥਾਂ ਤੇ ਰੋੜੇ ਅਟਕਾਏ ਹਨ ਪਰ ਉਹਨਾਂ ਨੂੰ ਸਭ ਤੋਂ ਵਧੇਰੇ ਸਫ਼ਲਤਾ ਭਾਰਤ ਵਿੱਚ ਹੀ ਮਿਲੀ ਹੈ। ਈਸਾ ਦੀ ਛੇਵੀਂ ਸਦੀ ਤੱਕ ਵਿਗਿਆਨ ਦੀ ਸਾਡੇ ਦੇਸ਼ ਦੀ ਜੋ ਸਥਿਤੀ ਸੀ, ਜੇਕਰ ਉਸਦਾ ਲਗਾਤਾਰ ਵਿਕਾਸ ਹੁੰਦਾ ਰਹਿੰਦਾ ਤਾਂ ਅਸੀਂ ਵਿਗਿਆਨ ਦੇ ਖੇਤਰ ਵਿੱਚ ਸਭ ਤੋਂ ਅੱਗੇ ਹੋਣਾ ਸੀ। ਹੜੱਪਾ ਅਤੇ ਮੋਹਿੰਜੋਦੜੋ ਦੀ ਖੁਦਾਈ ਤੋਂ ਪਤਾ ਲਗਦਾ ਹੈ ਕਿ ਤਿੰਨ ਹਜ਼ਾਰ ਸਾਲ ਪੂਰਵ ਤੋਂ ਲੈ ਕੇ ਪੰਦਰਾਂ ਸੌ ਸਾਲ ਈਸਾ ਪੂਰਵ ਤੱਕ ਸਾਡੇ ਦੇਸ਼ ਵਿੱਚ ਇੱਕ ਬਹੁਤ ਹੀ ਵਿਕਸਿਤ ਸ਼ਹਿਰੀ ਸੱਭਿਅਤਾ ਸੀ। ਜਿਸ ਅੰਕ ਪ੍ਰਣਾਲੀ ਦੇ ਅਧਾਰ ਤੇ ਗਣਿਤ ਅਤੇ ਆਧੁਨਿਕ ਭੌਤਿਕ ਵਿਗਿਆਨ ਦਾ ਵਿਕਾਸ ਹੋਇਆ ਹੈ, ਉਸਦੀ ਖੋਜ ਅੱਜ ਤੋਂ ਲੱਗਭਗ 2000 ਸਾਲ ਪਹਿਲਾਂ ਭਾਰਤ ਵਿੱਚ ਹੀ ਹੋਈ ਸੀ। ਇੱਕ ਤੋਂ ਲੈ ਕੇ ਨੌਂ ਤੱਕ ਅਤੇ ਜੀਰੋ ਦੇ ਅੰਕ ਭਾਰਤ ਦੀ ਹੀ ਦੇਣ ਹਨ। ਇਹ ਪ੍ਰਣਾਲੀ ਇਥੋਂ ਪਹਿਲਾਂ ਅਰਬ ਵਿੱਚ ਅਤੇ ਫੇਰ ਅਰਬ ਤੋਂ ਯੂਰਪ ਦੇ ਦੇਸ਼ਾਂ ਵਿੱਚ ਪ੍ਰਚਲਿਤ ਹੋ ਗਈ। ਈਸਾ ਦੀ ਪਹਿਲੀ ਅਤੇ ਤੀਜੀ ਸ਼ਤਾਬਦੀ ਦੇ ਵਿੱਚ ਸਾਡੇ ਦੇਸ਼ ਵਿੱਚ 'ਚਰਕ ਸੰਹਿਤਾ' ਅਤੇ 'ਸੁਸ਼ਰਤ ਸੰਹਿਤਾ' ਨਾਂ ਦੀਆਂ ਚਕਿਤਸਾ ਪ੍ਰਣਾਲੀ ਦੀਆਂ ਦੋ ਪ੍ਰਸਿੱਧ ਕਿਤਾਬਾਂ ਲਿਖੀਆਂ ਗਈਆਂ ਸਨ। ਇਹਨਾਂ ਕਿਤਾਬਾਂ ਤੋਂ ਇਸ ਗੱਲ ਦਾ ਪਤਾ ਲੱਗਦਾ ਹੈ ਕਿ ਉਹਨਾਂ ਦਿਨਾਂ ਵਿੱਚ ਭਾਰਤ ਦਾ ਚਕਿਤਸਾ ਗਿਆਨ ਕਾਫ਼ੀ ਅੱਗੇ ਵਧਿਆ ਹੋਇਆ ਸੀ। 'ਸੁਸ਼ਰਤ ਸੰਹਿਤਾ' ਸਰਜਰੀ ਦੀ ਕਿਤਾਬ ਹੈ, ਜਿਸ ਵਿੱਚ ਸਰਜਰੀ ਸਮੇਂ ਕੰਮ ਆਉਣ ਵਾਲੇ ਸੌ ਤੋਂ ਵੀ ਜ਼ਿਆਦਾ ਸੰਦਾਂ ਦੀ ਜਾਣਕਾਰੀ ਮਿਲਦੀ ਹੈ। ਇਸ ਕਿਤਾਬ ਵਿੱਚ ਪਲਾਸਟਿਕ ਸਰਜਰੀ ਨਾਲ ਮਿਲਦੀ ਜੁਲਦੀ ਜਾਣਕਾਰੀ ਵੀ ਪ੍ਰਾਪਤ ਹੁੰਦੀ ਹੈ। ਉਹਨਾਂ ਦਿਨਾਂ ਵਿੱਚ ਧਾਤ ਦੇ ਕੰਮ ਵਿੱਚ ਵੀ ਭਾਰਤ ਬਹੁਤ ਅੱਗੇ ਸੀ। ਈਸਾ ਦੀ ਪੰਜਵੀਂ ਸਦੀ ਵਿੱਚ ਇਥੇ ਆਰੀਆ ਭੱਟ ਨਾਂ ਦਾ ਗਣਿਤ ਸ਼ਾਸਤਰੀ ਹੋਇਆ। ਉਸਨੇ ਹੀ ਸਭ ਤੋਂ ਪਹਿਲਾਂ ਇਹ ਕਿਹਾ ਕਿ ਧਰਤੀ ਗੋਲ ਹੈ ਅਤੇ ਉਹ ਆਪਣੀ ਧੁਰੀ ਦੁਆਲੇ ਘੁੰਮਦੀ ਹੈ। ਬੀਜ ਗਣਿਤ ਦੇ ਕੁਝ ਮਹੱਤਵਪੂਰਨ ਫਾਰਮੂਲੇ ਵੀ ਉਸਨੇ ਤਿਆਰ ਕੀਤੇ। ਸੂਰਜ ਅਤੇ ਚੰਦ ਗ੍ਰਹਿਣ ਕਿਹੜੇ ਕਾਰਨਾਂ ਕਰਕੇ ਹੁੰਦਾ ਹੈ, ਇਸਦੀ ਖੋਜ ਵੀ ਸਭ ਤੋਂ ਪਹਿਲਾਂ ਇਸਨੇ ਹੀ ਕੀਤੀ। ਸਮਰਾਟ ਅਸ਼ੋਕ ਦੇ ਸਮੇਂ ਪਸ਼ੂਆਂ ਦੀਆਂ ਬਿਮਾਰੀਆਂ ਦੇ ਇਲਾਜ ਦਾ ਵੀ ਚੰਗਾ ਪ੍ਰਬੰਧ ਸੀ। ਹਾਥੀਆਂ ਦੀਆਂ ਬਿਮਾਰੀਆਂ ਦੇ ਇਲਾਜ ਲਈ 'ਪਾਨਕਾਪਆ ਸੰਹਿਤਾ' ਅਤੇ ਘੋੜਿਆਂ ਦੇ ਇਲਾਜ ਲਈ 'ਛਲਹੋਤਰ ਸੰਹਿਤਾ' ਕਿਤਾਬਾਂ ਲਿਖੀਆਂ ਗਈਆਂ ਜੋ ਕਿ ਇਸ ਗੱਲ ਦੀਆਂ ਸੂਚਕ ਹਨ ਕਿ ਉਹਨਾਂ ਦਿਨਾਂ ਵਿੱਚ ਪਸ਼ੂ ਚਕਿਤਸਾ ਵਿਗਿਆਨ ਵੀ ਕਾਫ਼ੀ ਉੱਨਤ ਸੀ। ਉਪਰੋਕਤ ਸਾਰੇ ਤੱਥ ਇਸ ਗੱਲ ਦਾ ਪ੍ਰਮਾਣ ਹਨ ਕਿ ਅੱਜ ਤੋਂ ਡੇਢ ਹਜ਼ਾਰ ਸਾਲ ਪਹਿਲਾਂ ਸਾਡਾ ਦੇਸ਼ ਵਿਗਿਆਨ ਦੇ ਖੇਤਰ ਵਿੱਚ ਮੋਹਰੀ ਸੀ ਅਤੇ ਉਹਨਾਂ ਦੇਸ਼ਾਂ ਨੂੰ ਬਹੁਤ ਕੁਝ ਸਿਖਾ ਦੇਣ ਦੀ ਸਮਰੱਥਾ ਰੱਖਦਾ ਸੀ ਜੋ ਅੱਜ ਵਿਗਿਆਨ ਦੇ ਮੋਢੀ ਗਿਣੇ ਜਾਂਦੇ ਹਨ।

ਸਵਾਲ ਉਠਦਾ ਹੈ ਕਿ ਆਖਰ ਉਹ ਕਿਹੜੇ ਕਾਰਨ ਹਨ ਜਿੰਨ੍ਹਾਂ ਨੇ ਭਾਰਤੀ ਵਿਗਿਆਨ ਦੀ ਉਨਤੀ ਦਾ ਰਾਹ ਹੀ ਨਹੀ ਰੋਕਿਆ ਸਗੋਂ ਪੁਰਾਣੀਆਂ ਸਫ਼ਲਤਾਵਾਂ ਨੂੰ ਵੀ ਮਿੱਟੀ ਵਿੱਚ ਮਿਲਾ ਦਿੱਤਾ। ਇਸਨੂੰ ਸਮਝਣ ਲਈ ਸਾਡੇ ਦੇਸ਼ ਦੇ ਇਤਿਹਾਸ, ਸਾਹਿਤ ਅਤੇ ਸਮਾਜਿਕ ਬਣਤਰ ਦਾ ਅਧਿਐਨ ਕਰਨਾ ਪਵੇਗਾ। ਇਤਿਹਾਸ ਉੱਪਰ ਨਜ਼ਰ ਮਾਰਦਿਆਂ ਇੱਕ ਗੱਲ ਬਹੁਤ ਹੀ ਸਪਸ਼ਟ ਰੂਪ ਵਿੱਚ ਉਭਰਦੀ ਹੈ ਕਿ ਭਾਰਤ ਵਿੱਚ ਵਿਗਿਆਨਕ ਉਨਤੀ ਦਾ ਯੁੱਗ ਬੋਧੀਆਂ ਦੀ ਚੜ੍ਹਾਈ ਦੇ ਸਮਕਾਲੀਨ ਸੀ। ਚਕਿਤਸਾ ਵਿਗਿਆਨ ਦਾ ਮਾਹਿਰ ਚਰਕ, ਬੁੱਧ ਧਰਮ ਦੇ ਧਾਰਨੀ ਸਮਰਾਟ ਕਨਿਸ਼ਕ ਦਾ ਰਾਜਵੈਦ ਸੀ। ਬੁੱਧ ਦਾਰਸ਼ਨਿਕ ਨਾਗਅਰਜੁਨ ਵੀ ਚਰਕ ਦਾ ਸਮਕਾਲੀਨ ਸੀ, ਉਹ ਚਕਿਤਸਕ ਦੇ ਰੂਪ ਵਿੱਚ ਪ੍ਰਸਿੱਧ ਸਨ। 'ਚਰਕ ਸੰਹਿਤਾ' ਦੀ ਰਚਨਾ ਵਿੱਚ ਜੋ ਯੋਗਦਾਨ ਚਰਕ ਦਾ ਸੀ, 'ਸੁਸ਼ਰਤ ਸੰਹਿਤਾ' ਦੀ ਰਚਨਾ ਵਿੱਚ ਉਹੀ ਯੋਗਦਾਨ ਨਾਗਅਰਜੁਨ ਦਾ ਸੀ। ਆਯੁਰਵੈਦ ਦਾ ਗਿਆਨ ਸਾਡੇ ਦੇਸ਼ ਵਿੱਚ ਗੁਰੂ ਸ਼ਾਗਿਰਦ ਦੀ ਜਬਾਨੀ ਪ੍ਰੰਪਰਾ ਦੇ ਰੂਪ ਵਿੱਚ ਚੱਲਿਆ ਆ ਰਿਹਾ ਸੀ। ਉਸਨੂੰ ਬੁੱਧ ਸ਼ਾਸਕਾਂ ਦੇ ਸਮੇਂ ਲਿਪੀਬੱਧ ਕੀਤਾ ਗਿਆ। ਡਾ. ਨੀਲ ਰਤਨ ਧਰ ਲਿਖਦੇ ਹਨ ਕਿ ਬੁੱਧ ਧਰਮ ਦੇ ਖ਼ਾਤਮੇ ਨਾਲ ਹੀ ਭਾਰਤ ਵਿੱਚ ਵਿਗਿਆਨ ਦੀ ਉਨਤੀ ਦਾ ਮਾਰਗ ਬੰਦ ਹੋ ਗਿਆ। ਸਿੱਖਿਆ ਸੰਸਥਾਵਾਂ ਅਤੇ ਮੱਠਾਂ ਵਿੱਚ ਰਸਾਇਣ ਵਿਗਿਆਨ ਅਤੇ ਔਸ਼ਧੀ ਵਿਗਿਆਨ ਨੂੰ ਜੋ ਉਤਸ਼ਾਹ ਮਿਲਦਾ ਸੀ ਉਹ ਬਿਲਕੁਲ ਖਤਮ ਹੋ ਗਿਆ। ਬੁੱਧ ਧਰਮ ਨਾਲ ਦੁਸ਼ਮਣੀ ਕਾਰਨ ਹਿੰਦੂ ਧਰਮ ਦਾ ਜੋ ਪੁਨਰ-ਗਠਨ ਹੋਇਆ ਉਸ ਨਾਲ ਵਿਦੇਸ਼ ਯਾਤਰਾ ਉਤੇ ਪਾਬੰਦੀ ਲਗਾ ਦਿੱਤੀ



ਗਈ। ਇਸ ਤਰ੍ਹਾਂ ਕਰਨ ਨਾਲ ਵਿਚਾਰਾਂ ਦਾ ਆਪਸੀ ਅਦਾਨ-ਪ੍ਰਦਾਨ ਬਿਲਕੁਲ ਬੰਦ ਹੋ ਗਿਆ। ਵਿਗਿਆਨ ਦੇ ਵਿਹਾਰਕ ਪੱਖ ਨਾਲ ਸੰਬੰਧਿਤ ਕੰਮਕਾਰਾਂ ਨੂੰ ਨੀਚ ਐਲਾਨ ਕਰ ਦਿੱਤਾ ਗਿਆ। ਜਾਤ-ਪਾਤ, ਛੂਤ-ਛਾਤ ਅਤੇ ਊਚ-ਨੀਚ ਦੇ ਫੰਦੇ ਹੋਰ ਕਰੜੇ ਕਰ ਦਿੱਤੇ ਗਏ। ਗਿਆਨ ਵਿਗਿਆਨ ਦੇ ਹਰ ਵਿਸ਼ੇ ਨੂੰ ਰਹੱਸ-ਪੂਰਨ ਬਣਾ ਦਿੱਤਾ ਗਿਆ ਅਤੇ ਹਰ ਨਵੀ ਖੋਜ ਅਤੇ ਉਨਤੀ ਦਾ ਵਿਰੋਧ ਹੋਣ ਲੱਗ ਪਿਆ। ਬ੍ਰਾਹਮਣ, ਖੱਤਰੀ ਅਤੇ ਵੈਸ਼ ਆਦਿ ਵਰਗਾਂ ਦੇ ਹੱਥਾਂ ਵਿੱਚ ਜੋ ਵੀ ਕੰਮ-ਕਾਰ ਸਨ, ਉਹਨਾਂ ਵਿੱਚੋਂ ਕਿਸੇ ਦਾ ਵੀ ਉਤਪਾਦਨ ਨਾਲ ਕੋਈ ਸਬੰਧ ਨਹੀ ਸੀ। ਉਦਯੋਗ, ਸ਼ਿਲਪ, ਨਿਰਮਾਣ ਕਾਰਜ, ਖੇਤੀ ਅਤੇ ਪਸ਼ੂ ਪਾਲਣ ਆਦਿ ਧੰਦੇ ਜਿੰਨ੍ਹਾਂ ਨੂੰ ਕਰਨ ਲਈ ਪਸੀਨਾ ਵਹਾਉਣਾ ਪੈਂਦਾ ਸੀ ਅਤੇ ਹੱਥ ਮੈਲੇ ਹੁੰਦੇ ਸਨ ਉਹ ਸ਼ੂਦਰ ਵਰਗ ਨੂੰ ਸੌਂਪ ਦਿੱਤੇ ਗਏ ਜਾਂ ਇਹ ਕਹਿ ਲਉ ਕਿ ਜਿੰਨ੍ਹਾਂ ਲੋਕਾਂ ਨੇ ਇਹ ਕੰਮ ਕੀਤੇ ਉਹਨਾਂ ਨੂੰ ਸ਼ੂਦਰ ਵਰਗ ਵੱਲ ਧੱਕ ਦਿੱਤਾ ਗਿਆ। ਪਹਿਲੇ ਦਰਜੇ ਦਾ ਕੰਮ ਧਾਰਮਿਕ ਕਿਤਾਬਾਂ ਪੜ੍ਹਨਾ ਅਤੇ ਪੂਜਾ ਪਾਠ ਕਰਨਾ ਆਦਿ, ਦੂਜੇ ਦਰਜੇ ਦਾ ਕੰਮ ਤਲਵਾਰ ਅਤੇ ਤੀਜੇ ਦਰਜੇ ਦਾ ਕੰਮ ਵਪਾਰ ਬਣ ਗਿਆ। ਉਤਪਾਦਨ ਅਤੇ ਸਰੀਰਕ ਮਿਹਨਤ ਦੇ ਕੰਮ ਨੂੰ ਚੌਥੇ ਦਰਜੇ ਦਾ ਕੰਮ ਗਿਣਿਆ ਜਾਂਦਾ ਸੀ। ਸਪਸ਼ਟ ਹੈ ਕਿ ਇਸ ਵਿਵਸਥਾ ਵਿੱਚ ਵਿਗਿਆਨ ਦੇ ਵਿਹਾਰਕ ਅਤੇ ਤਕਨੀਕੀ ਖੇਤਰ ਵਿੱਚ ਹਿੰਦੂ ਸਮਾਜ ਦੇ ਉੱਪਰਲੇ ਵਰਗਾਂ ਦਾ ਸਬੰਧ ਬਿਲਕੁਲ ਖਤਮ ਹੋ ਗਿਆ। ਮਹਾਂਭਾਰਤ ਹਿੰਦੂ ਧਰਮ ਦਾ ਮਹੱਤਵਪੂਰਨ ਗ੍ਰੰਥ ਹੈ। ਇਸਨੂੰ ਪੰਜਵਾਂ ਵੇਦ ਵੀ ਕਿਹਾ ਜਾਂਦਾ ਹੈ। ਇਸ ਗ੍ਰੰਥ ਵਿੱਚ ਅਨੇਕਾਂ ਸਲੋਕਾਂ ਵਿੱਚ ਚਕਿਤਸਾ, ਸ਼ਿਲਪ, ਹਥਿਆਰਾਂ ਦਾ ਨਿਰਮਾਣ, ਕਾਰੀਗਰੀ, ਖੇਤੀ ਅਤੇ ਪਸ਼ੂਪਾਲਣ ਦੀ ਜ਼ੋਰਦਾਰ ਨਿੰਦਾ ਕੀਤੀ ਗਈ ਹੈ।

ਡਾ. ਸੱਤਪ੍ਰਕਾਸ਼ ਆਪਣੀ ਕਿਤਾਬ 'ਭਾਰਤੀ ਵਿਗਿਆਨ ਦੇ ਮੋਢੀ' ਵਿੱਚ ਲਿਖਦੇ ਹਨ ਕਿ 'ਸੁਸ਼ਰਤ ਸੰਹਿਤਾ' ਦੇ ਸਮੇਂ ਅਪਰੇਸ਼ਨ ਕਰਨ ਦੀ ਤਕਨੀਕ ਪੂਰਨ ਰੂਪ ਵਿੱਚ ਵਿਕਸਿਤ ਸੀ। ਜਦੋਂ ਦੂਜੇ ਦੇਸ਼ਾਂ ਵਿੱਚ ਚਿਮਟੀਆਂ ਜਿਹੇ ਸੰਦਾਂ ਦਾ ਸੁਪਨਾ ਵੀ ਨਹੀਂ ਸੀ ਦੇਖਿਆ ਜਾਂਦਾ ਤਾਂ ਉਸ ਸਮੇਂ ਭਾਰਤ ਵਿੱਚ ਪਰਸੂਤੀ ਅਪਰੇਸ਼ਨ ਵੀ ਕੀਤੇ ਜਾਂਦੇ ਸਨ। ਬੁੱਧ ਦੇ ਸਮਕਾਲੀਨ ਹੀ ਇੱਕ ਡਾਕਟਰ ਹੋਇਆ ਹੈ ਜਿਸਦਾ ਨਾਂ ਜੀਵਕ ਸੀ, ਉਹ ਅਪਰੇਸ਼ਨ ਕਰਨ ਦਾ ਮਾਹਿਰ ਸੀ। ਜਦੋਂ ਤੱਕ ਭਾਰਤ ਵਿੱਚ ਬੋਧੀਆਂ ਦਾ ਪ੍ਰਭਾਵ ਰਿਹਾ ਉਦੋਂ ਤੱਕ ਆਯੁਰਵੇਦ ਦੇ ਇਸ ਅੰਗ ਦਾ ਵਿਕਾਸ ਹੁੰਦਾ ਰਿਹਾ ਪਰ ਪੰਡਤਾਂ-ਪੁਰਹਿਤਾਂ ਦਾ ਪ੍ਰਭਾਵ ਜੰਮਦੇ ਸਾਰ ਹੀ ਇਸ ਕੰਮ ਨੂੰ ਨੀਚਤਾ ਦਾ ਦਰਜਾ ਦੇ ਕੇ ਡੋਮ, ਬਸ਼ੌਰ ਅਤੇ ਨਾਈ ਆਦਿ ਜਾਤੀ ਦੀਆਂ ਔਰਤਾਂ ਨੂੰ ਸੌਂਪ ਦਿੱਤਾ ਗਿਆ। ਭਾਰਤ ਵਿੱਚ ਅੱਜ ਵੀ ਪਛੜੇ ਖੇਤਰਾਂ ਵਿੱਚ ਇਹ ਅਨਪੜ੍ਹ ਔਰਤਾਂ ਹੀ ਪਰਸੂਤੀ ਦੀਆਂ ਮਾਹਿਰ ਮੰਨੀਆਂ ਜਾਂਦੀਆਂ ਹਨ।

ਇਹ ਗੱਲ ਵਿਸ਼ੇਸ਼ ਤੌਰ ਤੇ ਧਿਆਨਦੇਣ ਯੋਗ ਹੈ ਕਿ ਯੂਰਪ 'ਚ ਆਧੁਨਿਕ ਵਿਗਿਆਨ ਦੇ ਜਨਮਦਾਤਾ ਜਿਆਦਾਤਰ ਵਿਅਕਤੀ ਅਜਿਹੇ ਪਰਿਵਾਰਾਂ ਵਿੱਚ ਜਨਮੇ ਹਨ ਜਿਹੜੇ ਹਿੰਦੂ ਧਰਮ ਦੀ ਮਾਨਤਾ ਅਨੁਸਾਰ ਨੀਚ ਹੁੰਦੇ ਸਨ। ਮਿਸਾਲ ਦੇ ਤੌਰ ਤੇ ਐਡੀਸਨ ਦਾ ਪਿਤਾ ਲੱਕੜ ਦਾ ਕੰਮ ਕਰਦਾ ਸੀ, ਲੂਈ ਪਾਸਚਰ ਦਾ ਗਰੀਬ ਪਿਤਾ ਚਮੜੇ ਦਾ ਕੰਮ ਕਰਦਾ ਸੀ, ਬੈਂਜਾਮਿਨ ਫਰੈਂਕਲਿਨ ਦਾ ਪਿਤਾ ਮੋਮਬੱਤੀਆਂ ਬਣਾਉਂਦਾ ਸੀ। ਜਾਰਜ ਸਟੀਫਨਸਨ ਦਾ ਪਿਉ ਬਹੁਤ ਹੀ ਗਰੀਬ ਫਾਇਰਮੈਨ ਸੀ। ਨਿਊਟਨ ਅਤੇ ਮਾਰਕੋਨੀ ਕਿਸਾਨ ਦੇ ਪੁੱਤਰ ਸਨ। ਆਰਕ ਰਾਈਟ ਆਪਦੇ ਜੀਵਨ ਦੇ ਸ਼ੁਰੂ ਵਿੱਚ ਸਧਾਰਨ ਨਾਈ ਸੀ। ਅਸਲੀਅਤ ਇਹ ਹੈ ਕਿ ਉਪਰੋਕਤ ਕੰਮਾਂ ਨੂੰ ਪੱਛਮੀ ਦੇਸ਼ਾਂ ਵਿੱਚ ਨੀਚ ਨਹੀਂ ਮੰਨਿਆ ਜਾਂਦਾ ਸੀ। ਨਾ ਹੀ ਇਹਨਾਂ ਨੂੰ ਕਰਨ ਵਾਲੇ ਲੋਕ ਨੀਚ ਕਹਾਉਂਦੇ ਸਨ। ਪਰ ਸਾਡੇ ਦੇਸ਼ ਵਿੱਚ ਸਥਿਤੀ ਉਲਟ ਸੀ। ਨੀਵੇਂ ਵਰਗ ਦੇ ਕੰਮਕਾਰ ਕਰਨ ਵਾਲੇ ਇਸ ਦੇਸ਼ ਵਿੱਚ ਸ਼ਤਾਬਦੀਆਂ ਤੱਕ ਮਜਬੂਰਨ ਉੱਚ ਵਰਗ ਦੇ ਅੱਗੇ ਸਿਰ ਝੁਕਾਕੇ ਜੀਵਨ ਬਿਤਾਉਂਦੇ ਰਹੇ ਅਤੇ ਇਸ ਤਰ੍ਹਾਂ ਹੀਣ ਭਾਵਨਾ ਵਿੱਚ ਗ੍ਰਸੇ ਗਏ। ਹਰੇਕ ਕੰਮ ਉੱਚੇ ਮਨੋਬਲ ਦੁਆਰਾ ਹੀ ਸੰਪੰਨ ਹੁੰਦਾ ਹੈ। ਵਿਗਿਆਨ ਦੇ ਖੇਤਰ ਵਿੱਚ ਵੀ ਖੋਜ ਅਤੇ ਵਿਕਾਸ ਦੇ ਲਈ ਉੱਚੇ ਮਨੋਬਲ ਦੀ ਲੋੜ ਹੁੰਦੀ ਹੈ, ਪਰ ਸਾਡੇ ਦੇਸ਼ ਵਿੱਚ ਇਸਦੀ ਹੋਂਦ ਹੀ ਨਹੀਂ ਸੀ। ਇਸੇ ਦਾ ਨਤੀਜਾ ਇਹ ਹੋਇਆ ਕਿ ਆਧੁਨਿਕ ਵਿਗਿਆਨ ਦੇ ਜਨਮਦਾਤਾ ਭਾਰਤ ਵਿੱਚ ਨਹੀਂ ਸਗੋਂ ਯੂਰਪ ਵਿੱਚ ਪੈਦਾ ਹੋਏ।

ਭਾਰਤ ਦਾ ਸ਼ੂਦਰ ਵਰਗ ਜੋ ਕੰਮ ਕਰਦਾ ਸੀ ਉਸਦਾ ਜਿਆਦਾਤਰ ਸਬੰਧ ਵਿਗਿਆਨ ਦੇ ਵਿਹਾਰਕ ਪੱਖ ਨਾਲ ਸੀ ਜੇ ਕਰ ਉਸਨੂੰ ਪ੍ਰਾਚੀਨ ਭਾਰਤ ਦੇ ਗਿਆਨ ਤੋਂ ਜਾਣੂ ਕਰਵਾਇਆ ਜਾਂਦਾ ਅਤੇ ਥੋੜ੍ਹਾ ਬਹੁਤ ਉਤਸ਼ਾਹ ਦਿੱਤਾ ਜਾਂਦਾ ਤਾਂ ਵਿਗਿਆਨ ਦੀ ਇੰਨੀ ਦੁਰਗਤੀ ਨਾਲ ਹੁੰਦੀ ਪਰ ਸਾਡਾ ਸਾਰਾ ਤਰਕ ਸੰਗਤ ਗਿਆਨ ਤਾਂ ਸੰਸਕ੍ਰਿਤ ਦੀ ਉਸ ਤਿਜੌਰੀ ਵਿੱਚ ਭਰਿਆ ਪਿਆ ਸੀ ਜਿਸਦੇ ਕੋਲ ਵੀ ਸ਼ੂਦਰ ਵਰਗ ਨਹੀਂ ਸੀ ਜਾ ਸਕਦਾ, ਉਸਦਾ ਅਧਿਐਨ ਕਰਨਾ ਤਾਂ ਦੂਰ ਦੀ ਗੱਲ ਹੈ। ਦੂਜੇ ਪਾਸੇ ਜਿੰਨ੍ਹਾਂ ਲਈ ਇਸ ਗਿਆਨ ਦੇ ਦਰਵਾਜੇ ਖੁੱਲ੍ਹੇ ਸਨ ਉਹਨਾਂ ਦਾ ਵਿਗਿਆਨ ਦੇ ਵਿਹਾਰਕ ਪੱਖ ਨਾਲ ਕੋਈ ਸਬੰਧ ਨਹੀ ਸੀ। ਫਿਰ ਉਹ ਇਹਨਾਂ ਝਮੇਲਿਆਂ ਵਿੱਚ ਕਿਉ ਪੈਂਦੇ। ਉਹਨਾਂ ਦਾ ਜੀਵਨ ਨਿਰਬਾਹ ਤਾਂ ਪਾਠ-ਪੂਜਾ ਦੇ ਕੰਮਾਂ ਨਾਲ ਬਹੁਤ ਵਧੀਆ ਹੋ ਰਿਹਾ ਸੀ। ਵਿਗਿਆਨਕ ਗਿਆਨ ਦਾ ਜਿੰਨਾ ਪ੍ਰਚਾਰ

ਅਤੇ ਪਸਾਰ ਹੋਵੇਗਾ, ਇਹ ਓਨਾ ਹੀ ਵਿਕਸਿਤ ਹੁੰਦਾ ਹੈ, ਪਰ ਸਾਡੇ ਦੇਸ਼ ਵਿੱਚ ਇੱਕ ਖਾਸ ਵਰਗ ਵੱਲੋਂ ਆਪਣੇ ਹਿਤਾਂ ਦੀ ਸੁਰੱਖਿਆ ਲਈ ਅਜਿਹੀ ਸੰਕੀਰਨ ਭਾਵਨਾ ਪੈਦਾ ਕੀਤੀ ਗਈ ਕਿ ਹਰ ਉਪਯੋਗੀ ਜਾਣਕਾਰੀ ਦੇ ਨਾਲ ਗੁਪਤਤਾ ਜੁੜ ਗਈ। ਗਿਆਨ ਵਿਗਿਆਨ ਤੋਂ ਆਮ ਜਨਤਾ ਨੂੰ ਅਣਭਿੱਜ ਰੱਖਣ ਲਈ ਹਰ ਸੰਭਵ ਯਤਨ ਕੀਤੇ ਜਾਣ ਲੱਗੇ। ਆਰੰਭ ਵਿੱਚ ਇਸਨੂੰ ਗੁਰੂ ਸ਼ਾਗਿਰਦ ਤੱਕ ਹੀ ਸੀਮਤ ਰੱਖਿਆ ਗਿਆ। ਜਦੋਂ ਲਿਖਣ ਦਾ ਸਮਾਂ ਆਇਆ ਤਾਂ ਅਜਿਹੀ ਭਾਸ਼ਾ ਵਿੱਚ ਲਿਪੀ ਬੱਧ ਕੀਤਾ ਗਿਆ, ਜਿਸਦਾ ਅਧਿਐਨ ਸਿਰਫ਼ ਖਾਸ-ਖਾਸ ਵਿਅਕਤੀ ਹੀ ਕਰ ਸਕਦੇ ਸਨ। ਕਹਿਣ ਦੀ ਲੋੜ ਨਹੀਂ ਕਿ ਸਿਰਫ਼ ਇਸੇ ਚਾਲ ਨਾਲ ਕਿੰਨਾ ਗਿਆਨ ਹਨੇਰੇ ਰਾਹਾਂ ਵਿੱਚ ਗੁਆਚ ਗਿਆ। ਵਿਗਿਆਨ ਦਾ ਵਧੇਰੇ ਸਬੰਧ ਭੌਤਿਕ ਜਗਤ ਨਾਲ ਹੈ ਪਰ ਜੇਕਰ ਭੌਤਿਕ ਜਗਤ ਨੂੰ ਪਰਪੰਚ, ਮਾਇਆ, ਐਲਾਨਿਆ ਜਾਵੇ ਤਾਂ ਵਿਗਿਆਨ ਕਿਸ ਤਰ੍ਹਾਂ ਵਿਕਾਸ ਕਰ ਸਕਦਾ ਹੈ ਜਦ ਕਿ ਸਾਡੇ ਦੇਸ਼ ਵਿੱਚ ਪਿਛਲੇ ਹਜ਼ਾਰ ਬਾਰਾਂ ਸੌ ਸਾਲ ਤੋਂ ਇਹੀ ਹੁੰਦਾ ਆ ਰਿਹਾ ਹੈ। ਅਧਿਆਤਮਵਾਦੀ ਚਿੰਤਨ ਨੇ ਸਮਾਜ ਨੂੰ ਪਲਾਇਨਵਾਦੀ ਬਣਾ ਦਿੱਤਾ। ਗਿਆਨੀ ਉਸਨੂੰ ਕਿਹਾ ਜਾਣ ਲੱਗਿਆ ਜੋ ਇਸ ਸੰਸਾਰ ਨੂੰ ਮਿਥਿਆ ਅਤੇ ਕੰਮਕਾਰਾਂ ਨੂੰ ਬੰਧਨਕਾਰੀ ਮੰਨਦਾ ਹੋਵੇ। ਗ੍ਰਹਿਸਥ ਜੀਵਨ ਦੀ ਥਾਂ ਤੇ ਸੰਨਿਆਸ ਨੂੰ ਵਧੀਆ ਮੰਨਦਾ ਹੋਵੇ। ਇਸਦੇ ਨਤੀਜੇ ਵਜੋਂ ਦੇਸ਼ ਵਿੱਚ ਸਾਧੂਆਂ ਦੀਆਂ ਅਨੇਕਾਂ ਪਲਟਨਾਂ ਤਿਆਰ ਹੋ ਗਈਆਂ। ਜਿੰਨ੍ਹਾਂ ਦੀ ਰੁਚੀ ਜ਼ਿੰਦਗੀ ਤੋਂ ਟੁੱਟੀ ਦਾਰਸ਼ਨਿਕ ਚਰਚਾ ਅਤੇ ਭਜਨ ਕੀਰਤਨ ਤੱਕ ਹੀ ਸੀਮਤ ਰਹੀ ਅਤੇ ਚਿੰਤਾ ਦਾ ਵਿਸ਼ਾ ਇਸ ਲੋਕ ਦੀ ਥਾਂ ਤੇ 'ਪਰਲੋਕ' ਹੋ ਗਿਆ। ਜਿਥੇ ਸੰਸਾਰ ਮਾਇਆਜਾਲ ਹੋਵੇ ਅਤੇ ਸਵਰਗ ਦੇ ਕਾਲਪਨਿਕ ਸੁਪਨੇ ਵਿਖਾਏ ਜਾਂਦੇ ਹੋਣ ਉਥੇ ਵਿਗਿਆਨ ਤੋਂ ਕੀ ਲੈਣਾ-ਦੇਣਾ, ਦੇਸ਼ ਦੀ ਅਜ਼ਾਦੀ ਜਾਂ ਗੁਲਾਮੀ ਦਾ ਕੀ ਮਤਲਬ। ਜੇਕਰ 12ਵੀਂ ਸਦੀ ਵਿੱਚ ਜੰਮੇ ਭਾਸਕਰ ਅਚਾਰੀਆ ਨੂੰ ਅਪਵਾਦ ਸਮਝ ਲਿਆ ਜਾਵੇ ਤਾਂ ਇਹ ਕਿਹਾ ਜਾ ਸਕਦਾ ਹੈ ਕਿ 6ਵੀਂ ਸ਼ਤਾਬਦੀ ਤੋਂ ਲੈ ਕੇ 19ਵੀਂ ਸ਼ਤਾਬਦੀ ਤੱਕ ਲਗਭਗ 1200 ਸਾਲ ਦੌਰਾਨ ਭਾਰਤ ਵਿੱਚ ਨਾ ਤਾਂ ਕੋਈ ਖੋਜ ਵਿਗਿਆਨ ਦੇ ਖੇਤਰ ਵਿੱਚ ਹੋਈ ਅਤੇ ਨਾ ਹੀ ਪੁਰਾਣੀਆਂ ਸਫ਼ਲਤਾਵਾਂ ਦਾ ਵਿਕਾਸ ਹੀ ਹੋਇਆ।

ਕੁਝ ਲੋਕ ਗਿਆਨ ਵਿਗਿਆਨ ਦੇ ਖੇਤਰ ਵਿੱਚ ਭਾਰਤ ਦੇ ਪਛੜੇ ਹੋਣ ਦਾ ਕਾਰਨ ਇਸਲਾਮੀ ਸ਼ਾਸਨ ਨੂੰ ਮੰਨਦੇ ਹਨ ਪਰ ਇਹ ਸਿਰਫ਼ ਭਰਮ ਹੈ, ਸੱਚ ਤਾਂ ਇਹ ਹੈ ਕਿ ਇਸ ਖੇਤਰ ਵਿੱਚ ਸਾਡਾ ਪਛੜਿਆਪਣ ਇਸਲਾਮੀ ਸ਼ਾਸਨ ਤੋਂ ਕਾਫ਼ੀ ਪਹਿਲਾਂ ਹੀ ਸ਼ੁਰੂ ਹੋ ਗਿਆ ਸੀ। ਰੂੜੀਵਾਦੀ ਲੋਕ ਵਿਗਿਆਨ ਦੇ ਮਾਰਗ ਵਿੱਚ ਹਮੇਸ਼ਾ ਰੋੜਾ ਅਟਕਾਉਂਦੇ ਹਨ। ਭਾਰਤ ਵਿੱਚ ਸੱਤਵੀ ਸਦੀ ਵਿੱਚ ਅਜਿਹੇ ਲੋਕਾਂ ਦੀ ਭਰਮਾਰ ਸੀ। ਭਾਸਕਰ ਅਚਾਰੀਆਂ ਤੋ ਬਾਦ ਐਸਾ ਸਮਾਂ ਆ ਗਿਆ ਕਿ ਉਨਤੀ ਨੂੰ ਪਾਪ ਸਮਝਿਆ ਜਾਣ ਲੱਗਾ। 11ਵੀਂ ਸਦੀ ਦੇ ਅੰਤ ਵਿੱਚ ਵੀ ਜਦੋਂ ਭਾਰਤ ਦੇ ਪ੍ਰਸਿੱਧ ਗਣਿਤ ਸ਼ਾਸਤਰੀ ਡਾ. ਗਨੇਸ਼ ਪ੍ਰਸਾਦ ਉਚੇਰੀ ਸਿੱਖਿਆ ਲਈ ਕੈਂਬਰਿਜ ਯੂਨੀਵਰਸਿਟੀ ਗਏ ਤਾਂ ਉਹਨਾਂ ਨੂੰ ਜਾਤੀ ਵਿੱਚੋਂ ਹੀ ਛੇਕ ਦਿੱਤਾ ਗਿਆ। ਭਾਰਤੀ ਵਿਗਿਆਨ ਦੇ ਪਛੜੇਪਣ ਲਈ ਵਿਦੇਸ਼ੀ ਹਮਲੇ ਅਤੇ ਵਿਦੇਸ਼ੀ ਜਾਤੀਆਂ ਦੇ ਰਾਜ ਨੂੰ ਵੀ ਜ਼ਿੰਮੇਵਾਰ ਠਹਿਰਾਇਆ ਜਾਂਦਾ ਹੈ ਪਰ ਇਤਿਹਾਸ ਗਵਾਹ ਹੈ ਕਿ ਇਸ ਸਮੇਂ ਹੋਰਨਾਂ ਖੇਤਰਾਂ ਵਿੱਚ ਪੂਰੀ ਤਰੱਕੀ ਹੋਈ, ਸ਼ਾਸਤਰਾਂ ਦਾ ਵਿਕਾਸ ਹੋਇਆ, ਪੁਰਾਣਾਂ ਅਤੇ ਸਿਮਰਤੀਆਂ ਦਾ ਵਿਕਾਸ ਹੋਇਆ, ਦਰਸ਼ਨ ਸ਼ਾਸਤਰ ਦੀ ਤਰੱਕੀ ਹੋਈ। ਕਲਾ ਖੇਤਰ ਅਤੇ ਸ਼ਬਦ ਸ਼ਕਤੀ ਦੀਆਂ ਜਿੰਨੀਆਂ ਬਾਰੀਕੀਆਂ ਏਥੇ ਖੋਜੀਆਂ ਗਈ ਉਹ ਹੋਰ ਕਿਸੇ ਦੇਸ਼ ਵਿੱਚ ਨਹੀਂ ਖੋਜੀਆਂ ਗਈਆਂ। ਫੇਰ ਸਿਰਫ਼ ਵਿਗਿਆਨ ਨੇ ਹੀ ਕਿਉ ਤਰੱਕੀ ਨਹੀ ਕੀਤੀ। ਇਸ ਉੱਪਰ ਪਾਬੰਦੀਆਂ ਇੱਕ ਖਾਸ ਵਰਗ ਦੀਆਂ 'ਸ਼ੁਕਨੀ ਚਾਲਾਂ' ਕਾਰਨ ਲੱਗੀਆਂ ਤਾਂ ਕਿ ਉਹਨਾਂ ਦੇ ਐਸ਼ੋ ਅਰਾਮ ਅਤੇ ਵਿਲਾਸਤਾ ਭਰਪੂਰ ਜੀਵਨ ਨੂੰ ਕੋਈ ਆਂਚ ਨਾ ਆਵੇ। ਇਸ ਵਰਗ ਵਿੱਚ ਜੇਕਰ ਨਿਸਚਾ ਅਤੇ ਇਮਾਨਦਾਰੀ ਹੁੰਦੀ ਤਾਂ ਗੁਲਾਮੀ ਸਮੇਂ ਵੀ ਤਰੱਕੀ ਕੀਤੀ ਜਾ ਸਕਦੀ ਸੀ। ਇਸਦੀ ਮਿਸਾਲ 18ਵੀਂ ਸਦੀ ਵਿੱਚ ਜੈਪੁਰ ਦੇ ਰਾਜਾ ਸਵਾਈ ਜੈ ਸਿੰਘ (ਦੂਜਾ) ਨੇ ਕਾਇਮ ਕੀਤੀ। ਮੁਗਲ ਸ਼ਾਸਨ ਕਾਲ ਦੌਰਾਨ, 13 ਸਾਲ ਦੀ ਉਮਰ ਵਿੱਚ ਉਸਨੇ ਗੱਦੀ ਸੰਭਾਲਦਿਆਂ ਹੀ ਪੰਜ ਸਥਾਨਾਂ ਤੇ ਪ੍ਰਯੋਗਸ਼ਾਲਾਵਾਂ ਸਥਾਪਿਤ ਕੀਤੀਆਂ ਅਤੇ ਇਹ ਸਿੱਧ ਕੀਤਾ ਕਿ ਪ੍ਰਤੀਕੂਲ ਹਾਲਤਾਂ ਵਿੱਚ ਵੀ ਵਿਗਿਆਨਕ ਅਧਿਐਨ ਕੀਤਾ ਜਾ ਸਕਦਾ ਹੈ। ਪਰ 'ਖਾਸ ਵਰਗ' ਜੇਕਰ ਅਜਿਹੀਆਂ ਕੋਸ਼ਿਸ਼ਾਂ ਕਰਦਾ ਤਾਂ ਉਸਦੀ ਆਪਣੀ ਸੱਤਾ ਨੂੰ ਹੀ ਸੰਨ੍ਹ ਲੱਗਣ ਦਾ ਡਰ ਸੀ, ਇਸ ਕਾਰਨ ਉਸਨੇ ਵਿਗਿਆਨ ਦੀ ਤਰੱਕੀ ਰੋਕਣ ਦਾ ਹਰ ਸੰਭਵ ਯਤਨ ਕੀਤਾ ਅਤੇ ਇਹ ਯਤਨ ਅੱਜ ਵੀ ਕਿਸੇ ਹੱਦ ਤੱਕ ਜਾਰੀ ਹਨ। ਸਾਡਾ ਦੇਸ਼ ਇਸੇ ਵਰਗ ਦੀ ਮਿਹਰਬਾਨੀ ਨਾਲ ਬਾਕੀ ਦੇਸ਼ਾਂ ਤੋਂ 10 ਸ਼ਤਾਬਦੀਆਂ ਪਿੱਛੇ ਰਹਿ ਗਿਆ। ਜੇਕਰ ਇਹ ਵਰਗ ਨਿੱਜੀ ਹਿਤਾਂ ਦੀ ਬਜਾਏ ਮਾਨਵਤਾ ਦਾ ਧਿਆਨ ਰੱਖਦਾ ਤਾਂ ਅਸੀਂ ਨਾ ਸਿਰਫ਼ ਵਿਗਿਆਨ ਵਿੱਚ ਮੋਹਰੀ ਹੁੰਦੇ ਸਗੋਂ ਗੁਲਾਮ ਵੀ ਨਹੀਂ ਸੀ ਹੋਣਾ। ਅੱਜ ਵੀ ਲੋੜ ਹੈ ਅਜਿਹੇ ਲੋਕਾਂ ਨੂੰ ਪਹਿਚਾਨਣ ਦੀ ਜੋ ਵਿਗਿਆਨਕ ਤਰੱਕੀ ਦੇ ਰਾਹ ਵਿੱਚ ਰੋੜਾ ਬਣਦੇ ਹਨ।





*ਵਿਸ਼ੇਸ਼ ਰਿਪੋਰਟ*

# ਤਰਕਸ਼ੀਲਾਂ ਦੀ ਕੌਮਾਂਤਰੀ ਕਾਨਫਰੰਸ
## (International Rationalist Conference)

*ਰਾਜਪਾਲ ਸਿੰਘ*

27 ਤੋਂ 31 ਦਸੰਬਰ ਤੀਕ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ (IRA) ਵੱਲੋਂ ਦਿੱਲੀ ਵਿਖੇ ਤਰਕਸ਼ੀਲ (Rationalist) ਅਤੇ ਮਾਨਵਵਾਦੀ (Humanist) ਜਥੇਬੰਦੀਆਂ ਦੀ ਇੱਕ ਕੌਮਾਂਤਰੀ ਕਾਨਫਰੰਸ ਜਥੇਬੰਦ ਕੀਤੀ ਗਈ। ਇਸ ਵਿੱਚ ਲਗਭਗ 25 ਦੇਸ਼ਾਂ ਦੇ ਪ੍ਰਤੀਨਿਧਾਂ ਨੇ ਹਿੱਸਾ ਲਿਆ। ਜਿੰਨ੍ਹਾਂ ਵਿੱਚੋਂ ਜ਼ਿਆਦਾਤਰ ਪ੍ਰਤੀਨਿਧ ਯੂਰਪੀ ਦੇਸ਼ਾਂ ਵਿੱਚ ਕੰਮ ਕਰਦੀਆਂ ਜਥੇਬੰਦੀਆਂ ਦੇ ਸਨ। ਇਹ ਕਾਨਫਰੰਸ ਦਿੱਲੀ ਵਿੱਚ ਹੋ ਰਹੀ ਹੋਣ ਦੇ ਬਾਵਜੂਦ ਭਾਰਤ ਤੋਂ ਇਲਾਵਾ ਬਾਕੀ ਏਸ਼ੀਆਈ ਦੇਸ਼ਾਂ ਦੇ ਪ੍ਰਤੀਨਿਧ ਬਹੁਤ ਘੱਟ ਪਹੁੰਚੇ ਹੋਏ ਸਨ। ਜਿੱਥੋਂ ਕਿ ਇਸ ਖਿੱਤੇ ਵਿੱਚ ਤਰਕਸ਼ੀਲ ਲਹਿਰ ਦੇ ਪਛੜੇਪਣ ਦਾ ਪਤਾ ਚਲਦਾ ਸੀ। ਯੂਰਪੀ ਦੇਸ਼ਾਂ ਵਿੱਚੋਂ ਨਾਰਵੇ ਦੇ ਸਭ ਤੋਂ ਵੱਧ 22 ਵਿਅਕਤੀ ਇਸ ਕਾਨਫਰੰਸ ਵਿੱਚ ਪੁੱਜੇ ਹੋਏ ਸਨ ਜਿਸ ਤੋਂ ਉੱਥੋਂ ਦੀ ਮਾਨਵਵਾਦੀ ਜਥੇਬੰਦੀ Norwegian Humanist Association ਦੇ ਤਕੜੇ ਕੰਮਕਾਰ ਦੀ ਝਲਕ ਮਿਲਦੀ ਸੀ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਜਥੇਬੰਦੀ ਦੇ ਜਨਰਲ ਸਕੱਤਰ ਸ੍ਰੀ ਅਸ਼ੋਕ ਕੁਮਾਰ ਤੇ ਸੰਪਾਦਕੀ ਬੋਰਡ ਮੈਂਬਰ ਸ੍ਰੀ ਰਾਜਪਾਲ ਸਿੰਘ ਇਸ ਵਿੱਚ ਸ਼ਾਮਲ ਹੋਏ। ਬੰਗਲਾ ਦੇਸ਼ ਦੀ ਚਰਚਿਤ ਲੇਖਕਾ ਤਸਲੀਮਾ ਨਸਰੀਨ, ਜੋ ਉਥੋਂ ਦੇ ਕੱਟੜ ਮੁਸਲਮਾਨਾਂ ਵੱਲੋਂ ਜਾਨੋਂ ਮਾਰਨ ਦੀਆਂ ਧਮਕੀਆਂ ਦੇ ਕਾਰਨ ਸਵੀਡਨ ਵਿਖੇ ਗੁਪਤਵਾਸ ਵਿੱਚ ਰਹਿ ਰਹੀ ਹੈ, ਵੀ ਇਸ ਕਾਨਫਰੰਸ ਵਿੱਚ ਸ਼ਾਮਲ ਹੋਣ ਲਈ ਉਚੇਚੇ ਤੌਰ ਤੇ ਪਹੁੰਚੀ। ਤਸਲੀਮਾ ਨੂੰ ਭਾਰਤ ਵਿੱਚ ਦਾਖਲ ਹੋਣ ਦਾ ਵੀਜ਼ਾ ਦੇਣ ਤੋਂ ਸਰਕਾਰ ਪਹਿਲਾਂ ਤਾਂ ਟਾਲ-ਮਟੋਲ ਕਰਦੀ ਰਹੀ ਪਰ ਜਦ I.R.A. ਵੱਲੋਂ ਉੱਚ-ਅਧਿਕਾਰੀਆਂ ਤੋਂ ਇਸ ਦੇ ਸਪਸ਼ਟੀਕਰਨ ਮੰਗੇ ਗਏ ਤਾਂ ਆਖਰ ਅਣਮੰਨੇ ਮਨ ਨਾਲ ਵੀਜ਼ਾ ਲਗਾ ਦਿੱਤਾ ਗਿਆ। ਇਸ ਕਾਰਨ ਤਸਲੀਮਾ ਕਾਨਫਰੰਸ ਦੇ ਤੀਜੇ ਦਿਨ ਭਾਵ 29 ਦਸੰਬਰ ਨੂੰ ਹੀ ਦਿੱਲੀ ਪੁੱਜ ਸਕੀ।

ਕਾਨਫਰੰਸ ਦੇ ਹਰ ਰੋਜ਼ ਦੋ ਸੈਸ਼ਨ ਹੁੰਦੇ ਸਨ ਅਤੇ ਹਰ ਸੈਸ਼ਨ ਵਿੱਚ 4-5 ਪੇਪਰ ਪੜ੍ਹੇ ਜਾਂਦੇ ਸਨ। ਪੇਪਰਾਂ ਦੇ ਵਿਸ਼ੇ ਜ਼ਿਆਦਾਤਰ ਧਾਰਮਿਕ ਮੂਲਵਾਦ, ਪ੍ਰਗਟਾਅ ਦੀ ਆਜ਼ਾਦੀ, ਤਰਕਸ਼ੀਲਤਾ ਅਤੇ ਮਾਨਵਵਾਦ ਦਾ ਸਮਾਜਿਕ ਤਬਦੀਲੀ ਵਿੱਚ ਰੋਲ ਅਤੇ ਕੁਝ ਦੇਸ਼ਾਂ ਦੀ ਤਰਕਸ਼ੀਲ ਲਹਿਰ ਦੇ ਇਤਿਹਾਸ ਆਦਿ ਬਾਰੇ ਸਨ। ਪੇਪਰ ਕਾਫ਼ੀ ਗਿਆਨ ਭਰਪੂਰ ਸਨ ਪਰ ਦੋ ਗੱਲਾਂ ਦੀ ਕਮੀ ਖਟਕਦੀ ਰਹੀ- ਇੱਕ ਤਾਂ ਪੇਪਰ ਪਹਿਲਾਂ ਛਪਵਾ ਕੇ ਡੈਲੀਗੇਟਾਂ ਨੂੰ ਵੰਡੇ ਨਹੀਂ ਗਏ ਦੂਸਰਾ ਇਹਨਾਂ ਪੇਪਰਾਂ ਉੱਪਰ ਕਿਸੇ ਵਿਚਾਰ ਵਟਾਂਦਰੇ ਲਈ ਸਮਾਂ ਨਹੀਂ ਰੱਖਿਆ ਗਿਆ ਸੀ। ਇਸ ਊਣਤਾਈ ਵੱਲ ਨਾਰਵੇ ਦੇ ਇੱਕ ਡੈਲੀਗੇਟ Dr. Gunner Lingas ਨੇ ਵੀ ਧਿਆਨ ਦਿਵਾਇਆ। ਕੁਝ ਪੇਪਰਾਂ ਨੇ ਵਿਸ਼ੇਸ਼ ਧਿਆਨ ਖਿੱਚਿਆ ਜਿਵੇਂ ਬ੍ਰਿਟਿਸ਼ ਹਿਊਮਨਿਸਟ ਐਸੋਸੀਏਸ਼ਨ ਦੀ ਜੇਨ ਵਾਈਨੀ ਵਿਲਸਨ ਦੇ ਪੇਪਰ Role of Alternative Ceremonies in Transforming Societies (ਸਮਾਜਾਂ ਨੂੰ ਤਬਦੀਲ ਕਰਨ ਵਿੱਚ ਬਦਲਵੀਆਂ ਰਸਮਾਂ ਦੀ ਮਹੱਤਤਾ) ਅਤੇ ਜਰਮਨੀ ਦੀ ਜਥੇਬੰਦੀ European Skeptics ਦੇ ਏ. ਸਾਰਮਾ ਦੇ ਪੇਪਰ Paranormal Claims in Traditional and Modern Societies (ਰਵਾਇਤੀ ਅਤੇ ਆਧੁਨਿਕ ਸਮਾਜਾਂ ਵਿੱਚ ਪਰਾ-ਕੁਦਰਤੀ ਘਟਨਾਵਾਂ ਦੇ ਦਾਅਵੇ)।

ਇਸ ਤੋਂ ਇਲਾਵਾ ਡੈਲੀਗੇਟਾਂ ਨਾਲ ਨਿਜੀ ਗੱਲਾਂਬਾਤਾਂ ਵਿੱਚੋਂ ਵੀ ਦੂਜੇ ਦੇਸ਼ਾਂ ਵਿੱਚ ਅਜਿਹੀਆਂ ਜਥੇਬੰਦੀਆਂ ਦੇ ਕੰਮ-ਢੰਗ ਅਤੇ ਉਥੋਂ ਦੇ ਹਾਲਾਤਾਂ ਬਾਰੇ ਕਾਫ਼ੀ ਜਾਣਕਾਰੀ ਮਿਲੀ। ਮਿਸਾਲ ਵਜੋਂ ਯੂਰਪ ਵਿੱਚ ਸਾਡੇ ਮੁਲਕ ਵਰਗੇ ਅੰਧ-ਵਿਸ਼ਵਾਸਾਂ ਦੀ ਓਨੀ ਸਮੱਸਿਆ ਨਹੀਂ ਹੈ। ਉਥੇ ਚਾਹੇ ਇਹਨਾਂ ਦੀ ਹੋਂਦ ਖਤਮ ਨਹੀਂ ਹੋਈ ਪਰ ਇਹ ਲੋਕਾਂ ਦੀ ਜ਼ਿੰਦਗੀ ਵਿੱਚ ਭਾਰੂ ਅਹਿਮੀਅਤ ਨਹੀਂ ਰੱਖਦੇ। ਇਸ ਦੀ ਬਜਾਏ ਯੂਰਪੀ ਦੇਸ਼ਾਂ ਵਿੱਚ ਧਰਮ ਵੱਲੋਂ ਲੋਕਾਂ ਦੀ ਸੋਚ ਵਿਗਾੜਨ ਤੋਂ ਸੁਚੇਤ ਕਰਨ ਬਾਰੇ ਵਧੇਰੇ ਕੋਸ਼ਿਸ਼ਾਂ ਕਰਨੀਆਂ ਪੈਂਦੀਆਂ ਹਨ।

ਕਾਨਫਰੰਸ ਦੌਰਾਨ ਦੋ ਨਵੀਆਂ ਜਥੇਬੰਦੀਆਂ ਦੀ ਸਥਾਪਨਾ ਕੀਤੀ ਗਈ - ਪਹਿਲੀ ਸੀ Asian Rationalist Federation ਅਤੇ ਦੂਸਰੀ ਸੀ International Alliance Against Fundamentalism.

ਏਸ਼ੀਅਨ ਰੈਸ਼ਨੇਲਿਸਟ ਫੈਡਰੇਸ਼ਨ ਦੀ ਲੋੜ ਬਾਰੇ ਬੋਲਦਿਆਂ I.R.A. ਦੇ ਜਨਰਲ ਸਕੱਤਰ ਸ੍ਰੀ ਸੈਨਲ ਐਡਮਾਰਕੂ ਨੇ ਦੱਸਿਆ ਕਿ ਕਿਵੇਂ ਜਦ ਕਿਸੇ ਇੱਕ ਦੇਸ਼ ਦੀ ਸਰਕਾਰ ਤਰਕਸ਼ੀਲ ਸੋਚ ਦੇ ਵਿਅਕਤੀਆਂ ਨੂੰ ਸ਼ਿਕਾਰ ਬਣਾਉਂਦੀ ਹੈ ਤਾਂ ਹੋਰ ਦੇਸ਼ਾਂ ਦੀਆਂ ਜਥੇਬੰਦੀਆਂ ਵੱਲੋਂ ਉਹਨਾਂ ਦੀ ਸਹਾਇਤਾ ਤੇ ਆਉਣ ਦੀ ਜ਼ਰੂਰਤ ਪੈਂਦੀ ਹੈ। ਉਹਨਾਂ ਉਦਾਹਰਨ ਦੇ ਕੇ ਦੱਸਿਆ ਕਿ ਦੋ ਕੁ ਸਾਲ ਪਹਿਲਾਂ

ਸਾਊਦੀ ਅਰਬ ਵਿੱਚ ਕੇਰਲਾ ਤੋਂ ਗਏ ਹੋਏ ਕੁਝ ਤਰਕਸ਼ੀਲ ਸੋਚ ਵਾਲੇ ਬੰਦਿਆਂ ਨੇ ਇੱਕ ਗਰੁੱਪ ਬਣਾਇਆ ਹੋਇਆ ਸੀ। ਉਹਨਾਂ ਨੇ ਉਥੇ ਇੱਕ ਨਾਟਕ ਖੇਡਿਆ 'ਇਹ ਕਿਸ ਦੀ ਲਾਸ਼ ਹੈ'। ਇਸ ਨਾਟਕ ਵਿੱਚ ਇੱਕ ਲਾਸ਼ ਦਾ ਪ੍ਰਤੀਕ ਵਰਤ ਕੇ ਇਹ ਗੱਲ ਕਹਿਣ ਦੀ ਕੋਸ਼ਿਸ਼ ਕੀਤੀ ਗਈ ਸੀ ਕਿ ਦੁਨੀਆਂ ਵਿੱਚ ਮਹਾਨ ਆਦਮੀ ਆਉਂਦੇ ਅਤੇ ਦੁਨੀਆਂ ਨੂੰ ਆਪਣੀ ਦੇਣ ਦੇ ਕੇ ਜਾਂਦੇ ਰਹਿੰਦੇ ਹਨ। ਇਸ ਤਰ੍ਹਾਂ ਮਨੁੱਖਤਾ ਦਾ ਗਿਆਨ ਵਧਦਾ ਰਹਿੰਦਾ ਹੈ ਅਤੇ ਵਿਕਾਸ ਹੁੰਦਾ ਰਹਿੰਦਾ ਹੈ। ਪਰ ਕੁਝ ਵੀ ਸਦੀਵੀ ਨਹੀਂ ਹੁੰਦਾ ਅਤੇ ਨਾ ਹੀ ਕਿਸੇ ਦੀ ਕਹੀ ਗੱਲ ਨੂੰ ਅੰਤਿਮ ਸੱਚ ਮੰਨਿਆ ਜਾਣਾ ਚਾਹੀਦਾ। ਇਹ ਗੱਲ ਕਹਿੰਦੇ ਹੋਏ ਦੁਨੀਆਂ ਵਿੱਚ ਹੋਏ ਬਹੁਤ ਸਾਰੇ ਮਹੱਤਵਪੂਰਨ ਵਿਅਕਤੀਆਂ ਜਿਵੇਂ ਧਾਰਮਿਕ ਆਗੂਆਂ ਹਜ਼ਰਤ ਮੁਹੰਮਦ ਅਤੇ ਈਸਾ ਮਸੀਹ ਤੋਂ ਲੈ ਕੇ ਵਿਗਿਆਨੀ ਡਾਰਵਿਨ ਅਤੇ ਮਾਰਕਸ ਤੀਕ ਇਸ਼ਾਰੇ ਕੀਤੇ ਗਏ ਸਨ। ਇਸ ਗੱਲ ਨੂੰ ਉਥੋਂ ਦੇ ਕੱਟੜ ਅਨਸਰਾਂ ਨੇ ਕੇਵਲ ਹਜ਼ਰਤ ਮੁਹੰਮਦ ਨਾਲ ਜੋੜ ਕੇ ਇਉਂ ਪੇਸ਼ ਕਰ ਦਿੱਤਾ ਕਿ ਇਸ ਨਾਟਕ ਵਿੱਚ ਹਜ਼ਰਤ ਮੁਹੰਮਦ ਦੀ ਲਾਸ਼ ਦਿਖਾ ਕੇ ਉਸ ਦੀ ਬੇਇੱਜਤੀ ਕੀਤੀ ਗਈ ਹੈ ਅਤੇ ਉਸ ਦੇ ਕਥਨਾਂ ਨੂੰ ਰੱਦ ਕਰਨ ਲਈ ਉਕਸਾਇਆ ਗਿਆ ਹੈ। ਸੋ ਨਾਟਕ ਕਰਾਉਣ ਵਾਲਿਆਂ ਨੂੰ ਸਜ਼ਾਏ ਮੌਤ ਸੁਣਾ ਦਿੱਤੀ ਗਈ। ਇਸ ਤੇ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ ਵੱਲੋਂ ਭੱਜ-ਨੱਠ ਕੀਤੀ ਗਈ, ਭਾਰਤ ਸਰਕਾਰ ਤੇ ਦਬਾਅ ਪਾਇਆ ਗਿਆ ਕਿ ਉਹ ਸਾਊਦੀ ਅਰਬ ਸਰਕਾਰ ਨਾਲ ਇਹ ਮਸਲਾ ਉਠਾ ਕੇ ਸਜ਼ਾ ਰੱਦ ਕਰਵਾਏ ਕਿਉਂਕਿ ਸਜ਼ਾ ਪ੍ਰਾਪਤ ਨੌਜਵਾਨ ਮੂਲ ਰੂਪ ਵਿੱਚ ਭਾਰਤੀ ਹਨ। ਇਹਨਾਂ ਕੋਸ਼ਿਸ਼ਾਂ ਨੂੰ ਫਲ਼ ਲੱਗਿਆ ਅਤੇ ਸਾਊਦੀ ਅਰਬ ਸਰਕਾਰ ਨੇ ਉਹਨਾਂ ਨੌਜਵਾਨਾਂ ਨੂੰ ਸਜ਼ਾਏ-ਮੌਤ ਦੇਣ ਦੀ ਬਜਾਏ ਕੇਵਲ ਆਪਣੇ ਦੇਸ਼ ਵਿੱਚੋਂ ਕੱਢ ਕੇ ਭਾਰਤ ਭੇਜ ਦਿੱਤਾ। ਇਸੇ ਤਰ੍ਹਾਂ ਬੰਗਲਾਦੇਸ਼ੀ ਲੇਖਕਾ ਤਸਲੀਮਾ ਨੂੰ ਵੀ ਬੰਗਲਾਦੇਸ਼ ਵਿੱਚੋਂ ਬਚਾ ਕੇ ਬਾਹਰ ਭੇਜਣ ਵਿੱਚ I.R.A. ਦਾ ਬਹੁਤ ਯੋਗਦਾਨ ਰਿਹਾ। ਸੋ ਅਜਿਹੀਆਂ ਸਥਿਤੀਆਂ ਵਿੱਚ ਆਪਸੀ ਸਹਿਯੋਗ ਨੂੰ ਹੋਰ ਵਧਾਉਣ ਲਈ ਅਜਿਹੀ ਸਥਾਈ ਜਥੇਬੰਦੀ ਦੀ ਲੋੜ ਹੈ ਜੋ ਏਸ਼ੀਆ ਵਿੱਚ ਕੰਮ ਕਰਦੀਆਂ ਤਰਕਸ਼ੀਲ ਜਥੇਬੰਦੀਆਂ ਵਿਚਕਾਰ ਤਾਲਮੇਲ ਪੈਦਾ ਕਰ ਸਕੇ। ਕਿਉਂਕਿ ਏਸ਼ੀਆ ਹੀ ਧਾਰਮਿਕ ਮੂਲਵਾਦ ਦਾ ਸਭ ਤੋਂ ਵੱਡਾ ਸ਼ਿਕਾਰ ਹੈ।

ਇਸੇ ਤਰ੍ਹਾਂ ਧਾਰਮਿਕ ਮੂਲਵਾਦ ਖਿਲਾਫ਼ ਅੰਤਰ-ਰਾਸ਼ਟਰੀ ਗਠਜੋੜ (International Alliance Against Fundamentalism) ਵੀ ਧਾਰਮਿਕ ਮੂਲਵਾਦ ਖਿਲਾਫ਼ ਉਘੇ ਵਿਗਿਆਨੀਆਂ, ਲੇਖਕਾਂ, ਅਤੇ ਹੋਰ ਮਹੱਤਵਪੂਰਨ ਵਿਅਕਤੀਆਂ ਨੂੰ ਇਕੱਠਾ ਕਰਨ ਦੀ ਲੋੜ ਵਿੱਚੋਂ ਬਣਾਈ ਗਈ। ਇਸ ਨਾਲ ਸੰਸਾਰ ਭਰ ਦੇ ਉਘੇ ਵਿਅਕਤੀਆਂ ਨੂੰ ਧਾਰਮਿਕ ਕੱਟੜਵਾਦ ਖਿਲਾਫ਼ ਮੁਹਿੰਮ ਵਿੱਚ ਜੋੜਿਆ ਜਾ ਸਕੇਗਾ।

28 ਦਸੰਬਰ ਦੀ ਸ਼ਾਮ ਨੂੰ ਦਿੱਲੀ ਦੇ ਇੱਕ ਸਕੂਲ ਦੀ ਗਰਾਊਂਡ ਵਿੱਚ Guru Busting ਨਾਂ ਦਾ ਇੱਕ ਪ੍ਰੋਗਰਾਮ ਦਿਖਾਇਆ ਗਿਆ। ਇਸ ਵਿੱਚ ਸਾਧਾਂ ਸੰਤਾਂ ਵੱਲੋਂ ਕੀਤੀਆਂ ਜਾਂਦੀਆਂ ਕਥਿਤ ਕਰਾਮਾਤਾਂ ਵਾਲੇ ਟ੍ਰਿਕ ਕਰ ਕੇ ਦਿਖਾਏ ਗਏ ਜਿਵੇਂ ਅੱਗ ਤੇ ਤੁਰਨਾ, ਮੂੰਹ ਵਿੱਚੋਂ ਅੱਗ ਕੱਢਣੀ ਅਤੇ ਗੱਲ੍ਹਾਂ ਵਿਚੋਂ ਦੀ ਸਲਾਈ ਆਰ ਪਾਰ ਕਰਨੀ। ਇਸ ਪ੍ਰੋਗਰਾਮ ਦੀ ਪ੍ਰੈਸ ਅਤੇ ਟੀ ਵੀ ਵਾਲਿਆਂ ਖਾਸ ਤੌਰ ਤੇ ਵਿਦੇਸ਼ੀ ਚੈਨਲਾਂ ਵੱਲੋਂ ਵਿਸ਼ੇਸ ਕਵਰੇਜ ਕੀਤੀ ਗਈ।

ਸਮੁੱਚੇ ਤੌਰ ਤੇ ਇਹ ਕਾਨਫਰੰਸ ਦੁਨੀਆਂ ਦੇ ਵੱਖ-ਵੱਖ ਦੇਸ਼ਾਂ ਤੋਂ ਆਏ ਤਰਕਸ਼ੀਲਾਂ ਵਿਚਕਾਰ ਵਿਚਾਰਾਂ ਦਾ ਆਦਾਨ-ਪ੍ਰਦਾਨ ਅਤੇ ਆਪਸੀ ਸਹਿਯੋਗ ਦਾ ਮੌਕਾ ਪ੍ਰਦਾਨ ਕਰਨ ਲਈ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ ਦੀ ਸ਼ਲਾਘਾਯੋਗ ਕਾਰਵਾਈ ਰਹੀ।

## ਬਾਬਾ 'ਸੰਤਾਨ ਦਾਤਾ'

*ਵਾਸੁਦੇਵ ਤਰਕਵਾਜ*

ਪਿੰਡ ਦੇ ਬਾਹਰਵਾਰ ਇੱਕ ਸਾਧ ਦੀ ਕੁਟੀਆ ਸੀ। ਬਾਬਾ ਬੇਔਲਾਦ ਜੋੜਿਆਂ ਨੂੰ ਫਲ ਦੇ ਕੇ ਆਪਣੇ ਅਸ਼ੀਰਵਾਦ ਨਾਲ ਪੁੱਤਰ ਦੀ ਦਾਤ ਬਖਸ਼ਦੇ ਸਨ। ਲੋਕ ਦੂਰ ਦੁਰਾਡਿਓਂ ਸੰਤਾਨ ਦੀ ਇੱਛਾ ਪੂਰਤੀ ਲਈ ਆਉਂਦੇ ਸਨ। ਚਾਰੇ ਪਾਸੇ ਬਾਬੇ ਦੀਆਂ ਧੁੰਮਾਂ ਪਈਆਂ ਹੋਈਆਂ ਸਨ। ਸਭ ਲੋਕ ਬਾਬੇ ਨੂੰ ਪ੍ਰਮਾਤਮਾ ਦਾ ਦੂਜਾ ਰੂਪ ਮੰਨਦੇ ਸੀ। ਬਾਬਾ ਜੀ ਬੇਔਲਾਦ ਔਰਤ ਦੀ ਕੁੱਖ ਵੇਖ ਕੇ ਇਹ ਦੱਸਦੇ ਸੀ ਕਿ ਆਪਦੇ ਕਰਮਾਂ 'ਚ ਔਲਾਦ ਦਾ ਸੁੱਖ ਹੈ ਜਾ ਨਹੀਂ।

ਇੱਕ ਦਿਨ ਮੈਂ ਅਤੇ ਮੇਰਾ ਦੋਸਤ ਬਾਬੇ ਦੀ ਸ਼ਕਤੀ ਅਜ਼ਮਾਉਣ ਲਈ ਬਾਬੇ ਦੀ ਕੁਟੀਆ ਚਲੇ ਗਏ। ਮੈਂ ਆਪ ਔਰਤਾਂ ਵਾਲੇ ਕੱਪੜੇ ਪਹਿਣ ਲਏ ਅਤੇ ਉਤੋਂ ਦੀ ਬੁਰਕਾ ਪਹਿਨ ਲਿਆ। ਸਾਡੇ ਜਾਣ ਤੋਂ ਪਹਿਲਾਂ ਹੀ ਬੇ ਔਲਾਦ ਜੋੜਿਆਂ ਦੀ ਬਹੁਤ ਵੱਡੀ ਲਾਈਨ ਲੱਗੀ ਹੋਈ ਸੀ। ਬਾਬਾ ਵਾਰੀ-ਵਾਰੀ ਬੇਔਲਾਦ ਔਰਤ ਦੀ ਕੁੱਖ ਵੇਖ ਕੇ ਫਲ਼ ਦਿੰਦਾ ਗਿਆ।

ਹੌਲੀ-ਹੌਲੀ ਸਾਡੀ ਵਾਰੀ ਵੀ ਆ ਗਈ, ਬਾਬੇ ਨੇ ਮੇਰੀ ਕਮੀਜ਼ ਨੂੰ ਉੱਪਰ ਚੁੱਕਿਆ ਅਤੇ ਅੱਖਾਂ ਬੰਦ ਕਰਕੇ ਅੰਤਰ ਧਿਆਨ ਹੋ ਕੇ ਕਹਿਣ ਲੱਗੇ, "ਬੇਟਾ ਘਬਰਾਉਣ ਦੀ ਕੋਈ ਲੋੜ ਨਹੀਂ, ਤੁਸੀਂ ਦਿਲ ਨਾ ਛੱਡੋ, ਤੁਹਾਡੇ ਕਰਮਾਂ 'ਚ ਸੰਤਾਨ ਦਾ ਸੁੱਖ ਹੈ।" ਮੈਨੂੰ ਬਾਬੇ ਨੇ ਦੋ ਸੇਬ ਦਿੱਤੇ ਤੇ ਕਹਿਣ ਲੱਗੇ, "ਪੁੱਤਰੀ, ਇਹ ਫ਼ਲ ਖਾ ਲੈਣਾ, ਪ੍ਰਮਾਤਮਾ ਭਲੀ ਕਰੇਗਾ।" ਮੈਂ ਬਾਬੇ ਦੀ ਗੱਲ ਖਤਮ ਹੁੰਦਿਆਂ ਹੀ ਭਰੀ ਸਭਾ ਵਿੱਚ ਆਪਣਾ ਬੁਰਕਾ ਉਤਾਰ ਦਿੱਤਾ। ਬਾਬਾ ਮੇਰੀ ਗਿੱਠ-ਗਿੱਠ ਦਾੜ੍ਹੀ ਵੇਖ ਸ਼ਰਮ ਨਾਲ ਪਾਣੀ-ਪਾਣੀ ਹੋ ਗਿਆ। ਉਥੇ ਖੜ੍ਹੇ ਲੋਕ ਖਿੜ-ਖਿੜਾ ਕੇ ਹੱਸਣ ਲੱਗੇ। ਬਾਬਾ ਆਪਣਾ ਕਰਮੰਡਲ ਤੇ ਚਿਮਟਾ ਚੁੱਕ ਉਥੋਂ ਰਫੂ ਚੱਕਰ ਹੋ ਗਿਆ।





# ਔਰਤਾਂ ਵਿੱਚ ਵਹਿਮ ਭਰਮ ਵੱਧ ਕਿਉਂ ?



*ਲਖਵਿੰਦਰ ਲਾਲੀ*

ਭਾਰਤ ਜਿੰਨਾ ਵਿਸ਼ਾਲ ਦੇਸ਼ ਹੈ, ਓਨਾ ਹੀ ਇੱਥੇ ਅੰਧ-ਵਿਸ਼ਵਾਸਾਂ ਦੀ ਭਰਮਾਰ ਹੈ। ਉਂਝ ਤਾਂ ਲੋਕ ਇੱਕੀਵੀਂ ਸਦੀ ਦੀਆਂ ਗੱਲਾਂ ਕਰਦੇ ਹਨ ਪਰ ਨਾਲ ਹੀ ਦੂਜੇ ਪਾਸੇ ਪੱਥਰ ਦੇ ਗਣੇਸ਼ ਨੂੰ ਦੁੱਧ ਪਿਲਾਉਣ ਲਈ ਤਤਪਰ ਰਹਿੰਦੇ ਹਨ। ਸਾਡੇ ਦੇਸ਼ ਵਿੱਚ ਅੰਧ-ਵਿਸ਼ਵਾਸਾਂ ਦੇ ਵੱਧਣ ਫੁੱਲਣ ਪਿੱਛੇ ਔਰਤ ਦੀ ਸਮਾਜਿਕ ਸਥਿਤੀ ਦਾ ਬਹੁਤ ਵੱਡਾ ਹੱਥ ਹੈ। ਕਿਸੇ ਵੀ ਨਵੀਂ ਪੀੜ੍ਹੀ, ਨਵੀਂ ਕੌਮ ਨੂੰ ਨਾਰੀ ਹੀ ਉਤਪੰਨ ਕਰਦੀ ਹੈ। ਜਦੋਂ ਉਹ ਖੁਦ ਵਹਿਮਾਂ-ਭਰਮਾਂ ਦੀ ਦਲਦਲ ਵਿੱਚ ਖੁੱਭੀ ਹੋਈ ਹੈ ਤਾਂ ਬਾਕੀਆਂ ਨੂੰ ਕਿਵੇਂ ਬਚਾ ਸਕਦੀ ਹੈ। ਅਜਿਹੇ ਅੰਧ-ਵਿਸ਼ਵਾਸ ਸਾਡੇ ਸਮਾਜ ਵਿੱਚ ਗਿਰਾਵਟ ਦੇ ਪ੍ਰਤੀਕ ਹਨ। ਉਂਝ ਤਾਂ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਅੰਧ-ਵਿਸ਼ਵਾਸ, ਵਹਿਮਾਂ-ਭਰਮਾਂ ਦੀ ਸ਼ਿਕਾਰ ਪੁਰਸ਼ ਦੇ ਮੁਕਾਬਲੇ ਔਰਤ ਵਧੇਰੇ ਹੁੰਦੀ ਹੈ ਪਰ ਇਥੇ ਕਹਿਣ ਦਾ ਇਹ ਭਾਵ ਨਹੀਂ ਹੈ ਕਿ ਪੁਰਸ਼ ਬੜੀ ਵਿਸ਼ਾਲ ਸੋਚਣੀ ਦੇ ਮਾਲਕ ਹੁੰਦੇ ਹਨ। ਅਸੀਂ ਇਥੇ ਔਰਤਾਂ ਦੇ ਪੁਰਸ਼ਾਂ ਮੁਕਾਬਲੇ ਵਧੇਰੇ ਵਹਿਮੀ ਹੋਣ ਬਾਰੇ ਹੀ ਵਿਚਾਰ ਕਰਾਂਗੇ।

ਔਰਤ ਸਬੰਧੀ ਇਹ ਸਮੱਸਿਆ ਸਾਡੇ ਭਾਰਤੀ ਸਮਾਜ ਦੀ ਦੇਣ ਹੈ ਜੋ ਕਿ ਪੁਰਸ਼ ਪ੍ਰਧਾਨ ਸਮਾਜ ਹੈ। ਇਸ ਸਮਾਜ ਨੇ ਔਰਤ ਨੂੰ ਸਦੀਆਂ ਤੱਕ ਸਮੁੱਚੇ ਰੂਪ ਵਿੱਚ ਦਬਾਕੇ ਰੱਖਿਆ ਤਾਂ ਕਿ ਪੁਰਸ਼ਾਂ ਦੀ ਮਾਨਸਿਕਤਾ ਦੇ ਉੱਪਰ ਔਰਤ ਦੀ ਮਾਨਸਿਕਤਾ ਭਾਰੂ ਨਾ ਪੈ ਸਕੇ ਤੇ ਇਸ ਕਰਕੇ ਹੀ ਪੁਰਸ਼ ਨੇ 'ਔਰਤ ਦੀ ਗੁੱਤ ਪਿੱਛੇ ਮੱਤ' ਵਾਲੀ ਕਹਾਵਤ ਪ੍ਰਚਲਿਤ ਕਰਕੇ ਨਾਰੀ ਵਿੱਚ ਹੀਣਤਾ ਦਾ ਅਹਿਸਾਸ ਭਰ ਦਿੱਤਾ। ਜਿਸਦਾ ਅਸਰ ਇਹ ਹੋਇਆ ਕਿ ਔਰਤ ਨੂੰ ਆਪਣੇ ਵਿਚਾਰਾਂ ਉੱਪਰ ਯਕੀਨ ਘਟਣ ਲੱਗਾ ਤੇ ਹਰ ਮਾਮਲੇ ਵਿੱਚ ਉਹ ਪੁਰਸ਼ ਉਤੇ ਵਿਸ਼ਵਾਸ ਕਰਦੀ ਰਹੀ। ਔਰਤ ਸ਼ੁਰੂ ਤੋਂ ਹੀ ਮਰਦ ਨਾਲੋਂ ਵਧੇਰੇ ਸੰਵੇਦਨਸ਼ੀਲ ਰਹੀ ਹੈ। ਉਸ ਦੇ ਇਸੇ ਗੁਣ ਦਾ ਨਜਾਇਜ਼ ਫਾਇਦਾ ਉਠਾਉਂਦੇ ਪੁਰਸ਼ ਨੇ ਆਪਣੇ ਗਲਤ ਠੀਕ ਕੰਮਾਂ ਦੀ ਅਸਲੀਅਤ ਦਾ ਸਾਹਮਣਾ ਕਰਨ ਤੋਂ ਡਰ ਦੇ ਮਾਰੇਂ ਨੇ ਇਸਤਰੀ ਦੀ ਅਕਲ 'ਤੇ ਅੰਧਵਿਸ਼ਵਾਸਾਂ ਦਾ ਪਰਦਾ ਪਾ ਦਿੱਤਾ।

ਇਹ ਵੀ ਕਾਰਣ ਹੈ ਕਿ ਔਰਤ ਦਾ ਸਮਾਜਿਕ ਦਾਇਰਾ ਸੀਮਿਤ ਹੈ। ਬੇਸ਼ੱਕ ਔਰਤ ਦਫ਼ਤਰ, ਯੂਨੀਵਰਸਿਟੀ, ਕਾਲਜ ਆਦਿ ਸੰਸਥਾਵਾਂ ਵਿੱਚ ਵਿਚਰ ਰਹੀ ਹੈ, ਪਰ ਉਥੇ ਵੀ ਉਸ ਨੇ ਆਪਣਾ ਦਾਇਰਾ ਪਿਤਾ, ਭਰਾ, ਪਤੀ ਦੀ ਇੱਛਾ ਨਾਲ ਹੀ ਵਧਾਉਣਾ ਹੁੰਦਾ ਹੈ। ਜਿਸ ਕਰਕੇ ਨਾਰੀ ਦੀ ਸੰਗਤ ਵੀ ਜਿਆਦਾ ਕੁੜੀਆਂ ਨਾਲ ਹੀ ਹੁੰਦੀ ਹੈ। ਜੇ ਔਰਤ ਥੋੜ੍ਹੀ 'ਅਗਾਂਹਵਧੂ' ਹੈ ਤਾਂ ਵੀ ਉਸਦੀ ਗੱਲਬਾਤ ਕੱਪੜਿਆਂ ਦੇ ਫੈਸ਼ਨ, ਬੁਆਏ ਫਰੈਂਡ ਜਾਂ ਕਿੱਟੀ ਪਾਰਟੀਆਂ ਤੋਂ ਅੱਗੇ ਨਹੀਂ ਵਧਦੀ। ਉਸ ਦੇ ਵਿਚਾਰ ਨਿੱਜੀ ਕਪੜਿਆਂ ਤੋਂ ਸ਼ੁਰੂ ਹੋ ਕੇ ਘਰ ਦੇ ਦਾਇਰੇ ਤੱਕ ਹੀ ਸੀਮਿਤ ਰਹਿੰਦੇ ਹਨ। ਜੇਕਰ ਕੋਈ ਔਰਤ ਕਿਸੇ ਗੱਲ ਤੋਂ ਦੁਖੀ ਹੁੰਦੀ ਹੈ ਤਾਂ ਉਸਦੀ ਸਾਥਣ ਉਸਨੂੰ ਕਿਸੇ ਧਾਗੇ, ਤਵੀਤ, ਮੰਤਰ, ਸਾਧੂਆਂ ਦਾ ਹੀ ਰਾਹ ਦਿਖਾਉਂਦੀ ਹੈ। ਇਸ ਤੋਂ ਇਲਾਵਾ ਔਰਤ ਦੀਆਂ ਸਰਗਰਮੀਆਂ ਵੀ ਵਧੇਰੇ ਕਰਕੇ ਧਰਮ ਨਾਲ ਹੀ ਜੁੜੀਆਂ ਹੁੰਦੀਆਂ ਹਨ। ਅੱਜ ਦੀ ਹਾਲਤ ਇਹ ਹੈ ਕਿ 80% ਔਰਤਾਂ ਆਜਾਦੀ ਨਾਲ ਧਾਰਮਿਕ ਸੰਸਥਾਵਾਂ ਤੇ ਤਾਂ ਜਾ ਸਕਦੀਆਂ ਹਨ ਪਰ ਰੈਸਟੋਰੈਂਟਾਂ, ਕਲੱਬਾਂ ਵਿੱਚ ਉਨ੍ਹਾਂ ਦੇ 'ਪਤੀ ਦੇਵ' ਆਪਣੀ ਮਰਜੀ ਨਾਲ ਤਾਂ ਬੇਸ਼ਕ ਲੈ ਜਾਣ, ਨਹੀਂ ਤਾਂ ਘਰਾਂ ਵਿੱਚ ਸੱਸਾਂ/ਮਾਵਾਂ ਆਪਣੀ ਮਰਜੀ ਤੋਂ ਬਿਨਾਂ ਬਜ਼ਾਰ ਤੱਕ ਵੀ ਨਹੀਂ ਭੇਜਦੀਆਂ। ਸੀਮਿਤ ਦਾਇਰਾ ਤੇ ਸੀਮਿਤ ਸਰਗਰਮੀਆਂ ਕਾਰਣ ਹੀ ਉਸਦਾ ਗਿਆਨ ਵਧੇਰੇ ਵਿਕਸਿਤ ਨਹੀਂ ਹੁੰਦਾ। ਆਮ ਤੌਰ ਤੇ ਘਰੇਲੂ ਇਸਤਰੀਆਂ ਦਾ ਆਂਢ ਗੁਆਂਢ ਜਾਂ ਕਿਸੇ ਦੇ ਘਰ ਸਤਿਸੰਗ ਤੱਕ ਹੀ ਦਾਇਰਾ ਹੁੰਦਾ ਹੈ। ਉਹ ਅਜੋਕੇ ਗਿਆਨ ਤੋਂ ਵਾਂਝੀਆ ਰਹਿੰਦੀਆਂ ਹਨ। ਜਿਸ ਕਰਕੇ ਉਹ ਹਰ ਗੱਲ ਹਰ ਨਵੇਂ ਵਿਚਾਰ ਨੂੰ ਸ਼ੱਕ ਦੀ ਨਿਗਾਹ ਨਾਲ ਦੇਖਦੀਆਂ ਹਨ। ਪਰ ਪੁਰਸ਼ ਔਰਤਾਂ ਦੇ ਮੁਕਾਬਲੇ ਵਧੇਰੇ ਅਜ਼ਾਦੀ ਨਾਲ ਜਿਆਦਾ ਬਾਹਰ ਰਹਿੰਦਾ ਹੈ, ਜਿਸ ਕਰਕੇ ਉਨ੍ਹਾਂ ਨਾਲ ਉਤੇ ਅੰਧ-ਵਿਸ਼ਵਾਸਾਂ ਦਾ ਪ੍ਰਭਾਵ ਅਤੇ ਗਿਣਤੀ ਘੱਟ ਹੁੰਦੀ ਹੈ।

ਇਹ ਤਾਂ ਘਰੇਲੂ ਔਰਤਾਂ ਦੀ ਗੱਲ ਹੈ ਪਰ ਪੜ੍ਹੀਆਂ ਲਿਖੀਆਂ ਔਰਤਾਂ ਅੰਧਵਿਸ਼ਵਾਸਾਂ ਤੋਂ ਮੁਕਤ ਹਨ, ਇਸ ਵਿੱਚ ਵੀ ਕੋਈ ਸੱਚਾਈ ਨਹੀਂ ਹੈ। ਇਸ ਦਾ ਪ੍ਰਮਾਣ ਤਾਂ ਗਣੇਸ਼ ਦੇ ਮੰਦਿਰਾਂ ਵਿੱਚ ਲੱਗੀਆਂ ਲੰਮੀਆਂ ਕਤਾਰਾਂ ਵਿੱਚ ਦੇਖਿਆ ਜਾ ਸਕਦਾ ਸੀ ਜਾਂ ਕਰਵਾ ਚੌਥ ਵੇਲੇ ਵੀ ਕੀ ਅਨਪੜ੍ਹ ਤੇ ਕੀ ਪੜ੍ਹੀ-ਲਿਖੀ (90%) ਔਰਤ ਆਪਣੇ ਪਤੀ ਦੀ ਲੰਮੀ ਉਮਰ ਲਈ ਵਰਤ ਰੱਖਦੀ ਹੈ। ਜੇ ਕਰਵਾ ਚੌਥ ਨਾਲ ਪਤੀ ਦੇਵ ਦੀ ਉਮਰ ਵਧਦੀ ਹੁੰਦੀ ਤਾਂ ਨਾ ਹੀ ਸਤੀ ਪ੍ਰਥਾ ਸ਼ੁਰੂ ਹੁੰਦੀ ਤੇ ਨਾ ਹੀ ਬੰਦ ਕਰਨ ਦੀ ਲੋੜ ਪੈਂਦੀ।

ਸਭ ਤੋਂ ਵੱਡੀ ਗੱਲ ਇਹ ਹੈ ਕਿ ਔਰਤ ਸਰੀਰਕ ਪੱਖ ਤੋਂ ਕਮਜ਼ੋਰ ਹੈ। ਇਸ ਕਰਕੇ ਜਦੋਂ ਔਰਤ ਵਾਲੀਆਂ ਸਮੱਸਿਆਵਾਂ ਉਸਦੇ ਸਾਹਮਣੇ ਆ ਜਾਂਦੀਆਂ ਤਾਂ ਉਸ ਦੇ ਮਨ ਉੱਪਰ ਅਜਿਹਾ ਅਸਰ ਪੈਂਦਾ ਹੈ ਕਿ ਉਹ ਕੋਈ ਨਾ ਕੋਈ ਸਹਾਰਾ ਭਾਲਦੀ ਹੈ। ਅੰਤ ਨੂੰ,

ਸਮਾਜ ਉਸ ਨੂੰ 'ਪਤੀ ਦੇਵ' ਨਾਮਕ ਸਹਾਰਾ ਦੇ ਦਿੰਦਾ ਹੈ। ਕਿੰਨੀ ਅਜੀਬ ਗੱਲ ਹੈ ਕਿ ਅਕਸਰ ਲੜਕੇ ਦੀ ਆਰਥਿਕ ਸਥਿਤੀ ਦੇਖਕੇ ਕੁੜੀ ਦਾ ਗਠਜੋੜ ਕਰ ਦਿੱਤਾ ਜਾਂਦਾ ਹੈ, ਕਈ ਵਾਰੀ ਤਾਂ ਊਠ ਦੇ ਗਲ ਟੱਲੀ ਵਾਲੀ ਹੀ ਗੱਲ ਹੁੰਦੀ ਹੈ। ਇਸ ਸੰਬੰਧ ਵਿੱਚ ਲੜਕੀ ਦੀ ਇਹ ਸੋਚ ਹੁੰਦੀ ਹੈ ਕਿ ਸਭ ਕਿਸਮਤ ਦੀ ਖੇਡ ਹੈ। ਭਲਾ ਉਨ੍ਹਾਂ ਕੁੜੀਆਂ ਨੂੰ ਪੁੱਛੋ ਕਿ ਕਿਸਮਤ ਕੌਣ ਬਣਾਉਂਦਾ ਹੈ, ਜਿਸ ਗੱਲ ਤੇ ਉਹਨਾ ਦਾ ਵੱਸ ਨਹੀ ਚਲਦਾ, ਉਹ ਕਿਸਮਤ ਦੇ ਆਸਰੇ ਛੱਡ ਦਿੱਤੀਆਂ ਜਾਂਦੀਆਂ ਹਨ। ਲੜਕੀ ਪਤੀ ਨੂੰ ਰੱਬ ਸਮਝ ਲੈਂਦੀ ਹੈ ਭਾਵੇਂ ਪੁਰਸ਼ ਔਰਤ ਨੂੰ ਜੁੱਤੀ ਦੀ ਨੋਕ ਤੇ ਰੱਖੇ ਤਾਂ ਵੀ ਔਰਤ ਕਹਿੰਦੀ ਹੈ ਕਿ ਜੇ ਕਿਸਮਤ ਵਿੱਚ ਸੁੱਖ ਹੀ ਨਹੀਂ ਲਿਖਿਆ ਤਾਂ ਕਿਤੋਂ ਵੀ ਨਹੀ ਮਿਲਣਾ। ਇਸ ਕਿਸਮਤ ਨੇ ਹੀ ਅੰਧਵਿਸ਼ਵਾਸਾਂ ਦੀ ਕਤਾਰ ਲਗਾ ਦਿੱਤੀ ਹੈ, "ਵਾਹ ਕਿਸਮਤ, ਵਾਹ।"

ਕਿੰਨੀ ਹੈਰਾਨੀ ਦੀ ਗੱਲ ਹੈ ਕਿ ਇੱਕ ਪਾਸੇ ਤਾਂ ਪੁਰਸ਼ ਨੇ ਔਰਤ ਨੂੰ ਅੰਧਵਿਸ਼ਵਾਸੀ ਬਣਾ ਦਿੱਤਾ। ਦੂਜੇ ਪਾਸੇ ਸਾਹਿਤਕਾਰ ਤੁਲਸੀ ਤੇ ਵਿਦਵਾਨ ਮੰਨੂ ਵਰਗੇ ਔਰਤ ਭੰਡਦੇ ਹਨ।

ਅਸਲ ਵਿੱਚ ਸਰੀਰਕ ਅਤੇ ਆਰਥਿਕ ਅਸੁਰੱਖਿਆ ਕਾਰਣ ਔਰਤ ਨੇ ਸਮਾਜਿਕ ਅਸੁਰੱਖਿਆ ਮਹਿਸੂਸ ਕੀਤੀ ਤੇ ਅੰਤ (ਅੱਜ ਤੋਂ ਕੁਝ ਸਮਾਂ ਪਹਿਲਾਂ ਤੱਕ) ਹੀ ਔਰਤ ਪੁਰਸ਼ ਤੇ ਪੂਰੀ ਤਰ੍ਹਾਂ ਨਿਰਭਰ ਹੋ ਗਈ ਕਿਉਂਕਿ ਉਸ ਨੂੰ ਇਹ ਅਹਿਸਾਸ ਕਰਵਾ ਦਿੱਤਾ ਗਿਆ ਕਿ ਉਸਦੀ ਸੁਰੱਖਿਆ ਪਤੀ ਕਰਕੇ ਹੀ ਹੈ। ਇਸੇ ਅਸੁਰੱਖਿਆ ਅਤੇ ਮਰਦ ਉੱਪਰ ਨਿਰਭਰਤਾ ਨੇ ਉਸਦੀ ਆਜ਼ਾਦ ਸੋਚ ਨੂੰ ਬੰਨ੍ਹ ਮਾਰਿਆ, ਸਿੱਟੇ ਵਜੋਂ ਔਰਤ ਦੀ ਮਾਨਸਿਕਤਾ ਅੰਧਵਿਸ਼ਵਾਸਾਂ ਦਾ ਆਸਾਨੀ ਨਾਲ ਸ਼ਿਕਾਰ ਹੋਣ ਵਾਲੀ ਬਣ ਗਈ।

ਸਮੁੱਚੇ ਰੂਪ ਵਿੱਚ ਕਿਹਾ ਜਾ ਸਕਦਾ ਹੈ ਕਿ ਮਾਨਸਿਕ ਤੌਰ ਤੇ ਉੱਨਤ ਇਸਤਰੀ ਹੀ ਕਿਸੇ ਦੇਸ਼/ਕੌਮ ਨੂੰ ਉੱਚਾ ਚੁੱਕ ਸਕਦੀ ਹੈ। ਵਹਿਮਾਂ-ਭਰਮਾਂ ਵਿੱਚ ਕੈਦ ਇਸਤਰੀ ਕਿਵੇਂ ਆਜ਼ਾਦੀ ਮਾਣ ਸਕਦੀ ਹੈ। ਉਸਨੂੰ ਅੰਧ-ਵਿਸ਼ਵਾਸਾਂ ਦੁਆਰਾ ਹੁੰਦੇ ਸ਼ੋਸ਼ਣ ਤੋਂ ਬਚਣਾ ਚਾਹੀਦਾ ਹੈ। ਸਾਡੀ ਭਾਰਤੀ ਔਰਤ ਆਜ਼ਾਦ ਨਾਰੀ ਕਹਾਉਣ ਦੀ ਤਾਂ ਹੀ ਹੱਕਦਾਰ ਮੰਨੀ ਜਾ ਸਕਦੀ ਹੈ ਜੇਕਰ ਉਹ ਅੰਧ-ਵਿਸ਼ਵਾਸਾਂ ਤੋਂ ਮੁਕਤ ਹੋਵੇ। ਮਾਨਸਿਕ ਤੌਰ ਤੇ ਆਜ਼ਾਦ ਹੋ ਕੇ ਉਹ ਇੱਕੀਵੀਂ ਸਦੀ ਵਿੱਚ ਜਾਣ ਦੀ ਤਿਆਰੀ ਕਰੇ। ਇਸ ਲਈ ਜ਼ਰੂਰੀ ਹੈ ਕਿ ਔਰਤ ਪੜ੍ਹ ਲਿਖ ਕੇ ਆਪਣਾ ਗਿਆਨ ਵਧਾਵੇ। ਸਮਾਜਿਕ ਖੇਤਰ ਵਿੱਚ ਆਰਥਿਕ ਪੱਖੋਂ ਲਾਹੇਵੰਦ ਸਥਿਤੀ ਬਣਾਏ। ਸਭ ਤੋਂ ਵੱਧ ਆਪਣੇ ਸਿਰੋਂ ਧਾਰਮਿਕ ਗ੍ਰੰਥਾਂ ਦਾ ਭਾਰ ਲਾਹਕੇ ਵਿਗਿਆਨਿਕ ਸੋਚ ਦੀ ਧਾਰਣੀ ਬਣੇ।

*ਪੱਤਰਕਾਰੀ ਤੇ ਜਨ ਸੰਚਾਰ ਵਿਭਾਗ,*
*ਪੰਜਾਬੀ ਯੂਨੀਵਰਸਿਟੀ, ਪਟਿਆਲਾ।*

## ਤਰਕਸ਼ੀਲ ਸੁਸਾਇਟੀ ਨੂੰ ਡਾ. ਹਰਗੋਬਿੰਦ ਖੁਰਾਣਾ ਪੁਰਸਕਾਰ

ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਨੂੰ ਪ੍ਰਣਾਈ ਹੋਈ ਸੰਸਥਾ 'ਪੰਜਾਬੀ ਸੱਥ' ਵੱਲੋਂ ਇਸ ਵਾਰ ਵਿਗਿਆਨ ਨੂੰ ਲੋਕਾਂ ਵਿੱਚ ਲੈ ਜਾਣ ਲਈ ਪਾਏ ਵਡਮੁੱਲੇ ਯੋਗਦਾਨ ਕਾਰਨ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੂੰ ਡਾ. ਹਰਗੋਬਿੰਦ ਖੁਰਾਣਾ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। 'ਪੰਜਾਬੀ ਸੱਥ' ਵੱਲੋਂ ਹਰ ਸਾਲ ਪੰਜਾਬੀ ਦੇ ਖੇਤਰ ਵਿੱਚ ਕੰਮ ਕਰਨ ਵਾਲੀਆ 9 ਨਾਮਵਰ ਸਖਸ਼ੀਅਤਾਂ/ਸੰਸਥਾਵਾਂ ਦਾ ਸਨਮਾਨ ਕੀਤਾ ਜਾਂਦਾ ਹੈ। 3 ਫਰਵਰੀ 1996 ਨੂੰ 'ਪੰਜਾਬੀ ਸੱਥ' ਦੇ ਛੇਵੇਂ ਸਲਾਨਾ ਸਮਾਗਮ ਵਿੱਚ ਇਹ ਸਨਮਾਨ ਵੱਖ-ਵੱਖ ਸਖਸ਼ੀਅਤਾਂ ਨੂੰ ਸੌਂਪੇ ਗਏ। ਇਸ ਸਮਾਗਮ ਵਿੱਚ ਸ਼ਾਮਲ ਵਿਦਵਾਨਾਂ, ਲਿਖਾਰੀਆਂ ਅਤੇ ਹੋਰ ਪ੍ਰਾਹੁਣਿਆ ਨੂੰ ਜਗਦੀਸ਼ ਸਿੰਘ ਵਰਿਆਮ ਨੇ ਜੀ ਆਇਆਂ ਆਖਿਆ। ਵਿਦਵਾਨ ਪਿਆਰਾ ਸਿੰਘ 'ਪਦਮ' ਨੇ ਇਸ ਸਮਾਗਮ ਦੀ ਪ੍ਰਧਾਨਗੀ ਕੀਤੀ। ਪੰਜਾਬੀ ਸੱਥ ਵੱਲੋਂ ਸੁਸਾਇਟੀ ਨੂੰ ਇਹ ਸਨਮਾਨ ਵਿਸ਼ੇਸ਼ ਤੌਰ ਤੇ ਇਸ ਕਾਰਨ ਦਿੱਤਾ ਗਿਆ ਕਿ ਇਸਨੇ ਵਿਗਿਆਨ ਜਿਹੇ ਔਖੇ ਵਿਸ਼ੇ ਨੂੰ ਲੋਕ ਬੋਲੀ ਵਿੱਚ ਮਿਸ਼ਨਰੀ ਭਾਵਨਾ ਤਹਿਤ ਲੋਕਾਂ ਵਿੱਚ ਹੇਠਲੇ ਪੱਧਰ ਤੱਕ ਪਹੁੰਚਾਇਆ। ਸਮਾਗਮ ਵਿੱਚ ਤਰਕਸ਼ੀਲ ਸੁਸਾਇਟੀ ਵੱਲੋਂ ਪ੍ਰਕਾਸ਼ਿਤ ਮੈਗਜ਼ੀਨ 'ਤਰਕਸ਼ੀਲ' ਦੀ ਵਿਸ਼ੇਸ਼ ਸ਼ਲਾਘਾ ਕੀਤੀ ਗਈ। ਰਾਜਿੰਦਰ ਭਦੌੜ, ਅਸ਼ੋਕ ਕੁਮਾਰ, ਕ੍ਰਿਸ਼ਨ ਬਰਗਾੜੀ ਅਤੇ ਖੁਸ਼ਵੰਤ ਬਰਗਾੜੀ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਇਸ ਸਮਾਗਮ ਵਿੱਚ ਸ਼ਿਰਕਤ ਕੀਤੀ। ਕ੍ਰਿਸ਼ਨ ਬਰਗਾੜੀ ਨੇ 5100 ਰੁਪਏ, ਮੋਮੈਂਟੋ ਅਤੇ ਲੋਈ ਸੁਸਾਇਟੀ ਦੇ ਸਨਮਾਨ ਵਜੋਂ ਪ੍ਰਾਪਤ ਕੀਤੇ। ਤਰਕਸ਼ੀਲ ਸੁਸਾਇਟੀ ਤੋਂ ਇਲਾਵਾ ਇਸ ਮੌਕੇ ਤੇ ਪਿੰਗਲਵਾੜਾ (ਅੰਮ੍ਰਿਤਸਰ), ਮਸੂਦ ਖੱਦਰਪੋਸ਼ ਟਰੱਸਟ (ਲਾਹੌਰ), ਪਹਿਲਵਾਨ ਕਰਤਾਰ ਸਿੰਘ, ਪ੍ਰੋ. ਸਰਵਣ ਸਿੰਘ ਢੁੱਡੀਕੇ, ਤਾਰਾ ਸਿੰਘ ਆਰਟਿਸਟ, ਬਲਜੀਤ ਬੱਲੀ (ਪੱਤਰਕਾਰ) ਹਰੀਸ਼ ਮਲਹੋਤਰਾ ਅਤੇ ਲਾਚੀ ਬਾਵਾ ਗਲੋਰੀ ਬਾਵਾ ਨੂੰ ਵੀ ਸਨਮਾਨਿਤ ਕੀਤਾ ਗਿਆ। ਸੋਵੀਨਰ ਵੀ ਜਾਰੀ ਕੀਤਾ ਗਿਆ।

ਜਿੱਥੇ ਸੱਚ ਨੂੰ ਲੱਗਣ ਜੰਦਰੇ,
ਭੂਤ ਚੁੜੇਲਾਂ ਪਾਵਣ ਭੰਗੜੇ।
ਧਰਮਾਂ ਦੇ ਜੋ ਪਾਉਂਦੇ ਪਰਦੇ,
ਲੋਕਾਂ ਨਾਲ ਉਹ ਧੋਖਾ ਕਰਦੇ।

*ਜਸਵੰਤ ਜੀਰਖ,*
*ਇਕਾਈ ਲੁਧਿਆਣਾ।*



# ਅੰਧ-ਵਿਸ਼ਵਾਸਾਂ ਦੇ ਪ੍ਰਸਾਰ 'ਚ ਸ਼ਾਸਕਾਂ ਦਾ ਰੋਲ

*ਰਾਮ ਸਵਰਨ ਸਿੰਘ*

ਭਾਵੇਂ ਵਿਗਿਆਨ ਨੇ ਹਰ ਖੇਤਰ ਵਿੱਚ ਅਥਾਹ ਤਰੱਕੀ ਕੀਤੀ ਹੈ, ਫਿਰ ਵੀ ਸਾਡੇ ਦੇਸ਼ ਵਿੱਚ ਅੰਧਵਿਸ਼ਵਾਸਾਂ ਦਾ ਫੈਲਾਅ ਇਤਨਾ ਜ਼ਿਆਦਾ ਹੈ ਕਿ ਇਹ ਜ਼ਿੰਦਗੀ ਦੇ ਪੈਰਾਂ 'ਚ ਬੇੜੀਆਂ ਬਣ ਗਏ ਹਨ। ਅੰਧਵਿਸ਼ਵਾਸਾਂ ਦੇ ਜੰਜਾਲ 'ਚ ਫਸਿਆ ਮਨੁੱਖ ਆਪਣੀ ਮੰਜ਼ਿਲ ਤੇ ਨਹੀਂ ਪਹੁੰਚ ਸਕਦਾ। ਇਹੀ ਕੁਝ ਸਾਡੇ ਨਾਲ ਵਾਪਰਿਆ ਹੈ। ਸਾਨੂੰ ਜੋ ਕੁਝ ਵੀ ਮਿਲਿਆ, ਉਹ 'ਭਾਣਾ' ਮੰਨ ਕੇ ਸਵੀਕਾਰ ਕਰ ਲਿਆ। ਸੁਣੀਆਂ-ਸੁਣਾਈਆਂ ਬਿਨਾਂ ਸਿਰ-ਪੈਰ ਗੱਲਾਂ/ਧਾਰਨਾਵਾਂ ਨੇ ਸਾਡੇ ਲੋਕਾਂ ਦੀ ਸੋਚ ਨੂੰ ਬਹੁਤ ਸੀਮਤ ਕਰ ਦਿੱਤਾ ਹੈ। 'ਆਜ਼ਾਦੀ' ਤੋਂ ਲੈ ਕੇ ਅੱਜ ਤੱਕ ਸਾਡੇ ਸ਼ਾਸਕਾਂ ਨੇ ਅੰਧਵਿਸ਼ਵਾਸਾਂ ਨੂੰ ਪ੍ਰਚਾਰਨ 'ਚ ਕੋਈ ਕਸਰ ਬਾਕੀ ਨਹੀ ਛੱਡੀ।

ਸਰਕਾਰ ਕੋਲ ਪ੍ਰਸਾਰ ਲਈ ਰੇਡੀਓ, ਟੈਲੀਵਿਜ਼ਨ ਆਦਿ ਪ੍ਰਚਾਰ ਸਾਧਨ ਹਨ ਜਿਨ੍ਹਾਂ ਰਾਹੀ ਉਹ ਆਪਣੀਆਂ ਨੀਤੀਆਂ/ਪ੍ਰੋਗਰਾਮਾਂ ਨੂੰ ਵਧਾ ਚੜ੍ਹਾ ਕੇ ਪੇਸ਼ ਕਰਦੇ ਹਨ। ਇੱਕ ਪਾਸੇ ਸਰਕਾਰੀ ਪ੍ਰਸਾਰ ਮਾਧਿਅਮ ਵਿਗਿਆਨਕ 'ਯੁੱਗ ਵੱਲ ਵਧਣ ਦੀਆਂ ਟਾਹਰਾਂ ਮਾਰਦੇ ਹਨ, ਪ੍ਰੰਤੂ ਦੂਸਰੇ ਪਾਸੇ ਬੜੀ ਧੂਮ-ਧਾਮ ਨਾਲ ਗੈਰ-ਵਿਗਿਆਨਕ ਸੋਚ ਦਾ ਪ੍ਰਚਾਰ ਕਰਦੇ ਹਨ। ਦੂਰਦਰਸ਼ਨ ਉੱਪਰ ਦਿਖਾਏ ਜਾਣ ਵਾਲੇ ਜ਼ਿਆਦਾਤਰ ਪ੍ਰੋਗਰਾਮਾਂ ਵਿੱਚ ਵਿਗਿਆਨ ਦੀ ਬਜਾਏ ਅੰਧ-ਵਿਸ਼ਵਾਸ ਭਾਰੂ ਹੁੰਦਾ ਹੈ। ਜਿੰਨ੍ਹਾਂ ਰਾਹੀਂ ਸਾਡੇ ਬੱਚਿਆਂ ਦੇ ਕੋਮਲ ਮਨਾਂ ਉੱਪਰ ਭੂਤਾਂ-ਪ੍ਰੇਤਾਂ ਦਾ ਭੈਅ ਉਕਰਿਆ ਜਾਂਦਾ ਹੈ। ਉਹਨਾਂ ਨੂੰ 'ਹੋਣੀ' ਦਾ ਪਾਠ ਪੜ੍ਹਾਇਆ ਜਾਂਦਾ ਹੈ। ਸਾਨੂੰ ਭਾਣਾ ਮਿੱਠਾ ਕਰਕੇ ਮੰਨਣ ਦੀ ਸਿੱਖਿਆ ਦਿੱਤੀ ਜਾਂਦੀ ਹੈ। ਦੂਰਦਰਸ਼ਨ ਉੱਪਰ ਵਿਖਾਈਆਂ ਜਾਂਦੀਆਂ ਅੰਧਵਿਸ਼ਵਾਸੀ ਫਿਲਮਾਂ, ਸੀਰੀਅਲ ਇਸ ਗੱਲ ਦਾ ਸਬੂਤ ਹਨ ਕਿ ਇਹ ਸਾਰਾ ਕਿ ਇਹ ਸਾਰਾ ਕੁਝ ਸੋਚੀ ਸਮਝੀ ਸਾਜਿਸ਼ ਤਹਿਤ ਚਲਦਾ ਹੈ। ਵਿਗਿਆਨਕ ਯੁੱਗ ਵਿੱਚ ਧਾਰਮਿਕ ਸੀਰੀਅਲਾਂ ਨੂੰ ਏਨਾ ਮਹੱਤਵ ਦੇਣ ਦਾ ਭਲਾ ਹੋਰ ਕੀ ਕਾਰਣ ਹੋ ਸਕਦਾ ਹੈ ? ਨਾਲੇ ਸ਼ਾਸਕਾਂ ਦੀ ਵੀ ਇਹੋ ਇੱਛਾ ਹੈ ਕਿ ਅੰਧਵਿਸ਼ਵਾਸਾਂ ਦੇ ਹਨੇਰੇ 'ਚ ਰਹਿੰਦੀ ਲੋਕਾਈ ਲਾਈਲੱਗ ਬਣਕੇ ਉਹਨਾਂ ਦੇ ਕਹੇ ਤੇ ਫੁੱਲ ਚੜ੍ਹਾਉਂਦੀ ਰਹੇ।

ਅੰਧ-ਵਿਸ਼ਵਾਸਾਂ ਨੂੰ ਮਨੁੱਖੀ ਮਨ ਦੀਆਂ ਤਹਿਆਂ 'ਚ ਵਸਾਉਣ ਲਈ ਧਰਮ ਦਾ ਵਿਸ਼ੇਸ਼ ਰੋਲ ਹੈ। ਸਮੇਂ ਦੇ ਸ਼ਾਸਕ ਆਪਣੀ 'ਧਰਮ-ਨਿਰਪੱਖ' ਨੀਤੀ ਤੇ ਚੱਲਦਿਆਂ ਹੋਣ ਦਾ ਵਿਖਾਵਾ ਕਰਦਿਆਂ ਆਪਣੇ ਨਿੱਜੀ ਸੁਆਰਥਾਂ/ਸਿਆਸੀ ਹਿਤਾਂ ਲਈ ਧਾਰਮਿਕ ਆਗੂਆਂ ਨਾਲ ਘਿਉ-ਖਿਚੜੀ ਹੋ ਕੇ ਚਲਦੇ ਹਨ। ਧਾਰਮਿਕ ਸਮਾਗਮਾਂ ਤੇ ਪਧਾਰ ਕੇ ਜਿੱਥੇ ਉਹ ਆਪਣੀ ਧਾਰਮਿਕ ਬਿਰਤੀ ਪ੍ਰਗਟਾਉਣ ਦਾ ਖੇਖਣ ਕਰਦੇ ਹਨ ਉੱਥੇ ਲੋਕਾਂ ਨੂੰ ਜ਼ਿੰਦਗੀ ਦੀਆਂ ਔਖੀਆਂ ਹਾਲਤਾਂ ਬਦਲਣ ਦੀ ਬਜਾਏ ਹਨੇਰੇ 'ਚ ਚੁੱਪ-ਚਾਪ ਦਿਨ ਕਟੀ ਕਰਨ ਦਾ ਪਾਠ ਵੀ ਪੜ੍ਹਾਉਂਦੇ ਹਨ। ਧਰਮ ਉਨ੍ਹਾਂ ਲਈ ਇੱਕ ਅਜਿਹਾ ਹਥਿਆਰ ਹੈ ਜਿਸ ਨਾਲ ਉਹ ਆਪਣੇ ਹਰ ਕੰਮ ਨੂੰ ਜਾਇਜ਼ ਠਹਿਰਾ ਸਕਦੇ ਹਨ। ਪ੍ਰਸਿੱਧ ਚਿੰਤਕ 'ਸਵੈ-ਸਾਚੀ' ਸ਼ਾਸਕਾਂ ਵੱਲੋਂ ਧਰਮ ਦੀ ਆੜ 'ਚ ਅੰਧਵਿਸ਼ਵਾਸ ਫੈਲਾਉਣ ਦੀ ਸਾਜਿਸ਼ ਨੂੰ ਇੰਜ ਨੰਗਿਆਂ ਕਰਦਾ ਹੈ, "ਇਹ ਸਾਨੂੰ ਸਿਖਾਉਂਦੇ ਹਨ ਕਿ ਨਾ ਤਾਂ ਸਾਨੂੰ ਆਪਣੀ ਗਰੀਬੀ ਭੁੱਖਮਰੀ ਵੱਲ ਧਿਆਨ ਦੇਣਾ ਚਾਹੀਦਾ ਹੈ ਤੇ ਨਾ ਹੀ ਸਾਨੂੰ ਪੂੰਜੀਪਤੀਆਂ ਦੀ ਐਸ਼ ਅਰਾਮ ਵਾਲੀ ਜ਼ਿੰਦਗੀ ਨੂੰ ਲਾਲਚ ਭਰੀਆਂ ਨਜ਼ਰਾਂ ਨਾਲ ਵੇਖਣਾ ਚਾਹੀਦਾ ਹੈ। ਸਾਨੂੰ ਤਾਂ ਬੱਸ 'ਮੋਹ-ਮਾਇਆ' ਤੋਂ ਦੂਰ ਰਹਿੰਦੇ ਹੋਏ ਸਬਰ ਕਰਕੇ ਆਪਣਾ ਫਰਜ਼ ਪੂਰਾ ਕਰਨ ਵਿੱਚ ਲੱਗੇ ਰਹਿਣਾ ਚਾਹੀਦਾ ਹੈ। ਅੰਧਵਿਸ਼ਵਾਸਾਂ 'ਚ ਫਸੇ ਅਸੀ ਭੁੱਲ ਜਾਂਦੇ ਹਾਂ ਕਿ ਘਨਸ਼ਾਮ ਦਾਸ ਬਿਰਲਾ ਅਤੇ ਘੂਰੇਲਾਲ ਮਜ਼ਦੂਰ ਦੀ ਇੱਕੋ ਹੀ ਰਾਸ਼ੀ ਹੈ, ਪ੍ਰੰਤੂ ਇਹਨਾਂ ਦੋਨਾਂ ਦਾ 'ਭਾਗ' ਕਦੇ ਵੀ ਇੱਕ ਨਹੀ ਹੋ ਸਕਦਾ।"

ਉਂਜ ਸੰਵਿਧਾਨ ਅਨੁਸਾਰ ਲੋਕਾਂ ਦੀ ਸੋਚ 'ਚ ਵਿਗਿਆਨ ਦਾ ਅੰਸ਼ ਭਰਨ ਦੀ ਜ਼ਿੰਮੇਵਾਰੀ ਸ਼ਾਸਕਾਂ ਦੀ ਹੈ ਪਰ ਇਹ ਲੋਕ ਇਸ ਤੋਂ ਬਿਲਕੁਲ ਉਲਟ ਦਿਸ਼ਾ ਵਿੱਚ ਕੰਮ ਕਰਦੇ ਹਨ। ਉਹ ਹਨੇਰਾ ਫੈਲਾਉਣ ਦਾ ਕੋਈ ਇੱਕ ਮੌਕਾ ਵੀ ਹੱਥੋਂ ਨਹੀਂ ਜਾਣ ਦਿੰਦੇ। ਪਿਛਲੇ ਸਮੇਂ 'ਚ ਗਾਰਦੀਨਗਰ 'ਚ ਅਚਾਨਕ ਪਸ਼ੂ ਮਰਨ ਦੀਆਂ 'ਰਹੱਸਮਈ' ਘਟਨਾਵਾਂ ਨੂੰ ਸ਼ਾਸਕਾਂ ਨੇ ਇਸੇ ਨਜ਼ਰ ਨਾਲ ਹੀ ਵੇਖਿਆ ਸੀ। ਕੁਝ ਸਮਾਂ ਪਹਿਲਾਂ ਮੁੱਖ ਮੰਤਰੀ ਵੱਲੋਂ ਆਪਣੀ ਸਰਕਾਰ ਨੂੰ ਕੇਤੀਆ ਕਾਂਡ ਦੇ ਸਾਏ ਤੋਂ ਬਚਾਉਣ ਲਈ ਕਿਸੇ 'ਪਹੁੰਚੀ ਹੋਈ' ਦੇਵੀ ਤੋਂ ਯੱਗ/ਜਾਪ ਕਰਾਉਣ ਦੀ ਗੁਪਤ ਖ਼ਬਰ ਕਈ ਅਖ਼ਬਾਰਾਂ 'ਚ ਚਰਚਾ ਦਾ ਵਿਸ਼ਾ ਰਹੀ ਹੈ। ਉਂਜ ਵੀ ਹਰ ਛੋਟੇ-ਵੱਡੇ, ਸਾਧ ਸੰਤ, ਅਖੌਤੀ ਬਾਬੇ, ਦੇਵ ਪੁਰਸ਼ਾਂ ਦਾ ਸਿੱਧੇ ਜਾਂ ਅਸਿੱਧੇ ਰੂਪ 'ਚ ਸ਼ਾਸਕਾਂ ਨਾਲ ਕੋਈ ਨਾ ਨਾਤਾ ਜਰੂਰ ਹੁੰਦਾ ਹੈ। ਸ਼ਾਸਕ ਇਹਨਾਂ ਨੂੰ 'ਸੁਰੱਖਿਆ ਛਤਰੀ' ਬਖਸ਼ਦੇ ਹਨ ਤੇ ਅਖੌਤੀ ਸੰਤ/ਦੇਵ ਪੁਰਸ਼ ਸ਼ਾਸਕਾਂ ਲਈ ਲਾਈਲੱਗਾਂ ਦੀ ਫੌਜ ਤਿਆਰ ਕਰਦੇ ਹਨ।

ਦੇਸ਼ ਦਾ ਕੋਈ ਵੀ ਵੱਡਾ ਸਮਾਗਮ ਹੋਵੇ, ਕਿਸੇ ਵਿਗਿਆਨਕ ਯੰਤਰ ਦੀ ਪਹਿਲੀ ਉਡਾਣ ਹੋਵੇ ਜਾਂ ਵਿਗਿਆਨ ਦੇ ਨਿਯਮਾਂ ਤੇ ਅਧਾਰਿਤ ਕਿਸੇ ਕਾਰਖਾਨੇ/ਮਿੱਲ ਦਾ ਉਦਘਾਟਨ ਹੋਵੇ ਤਾਂ ਸ਼ਾਸਕਾਂ ਵੱਲੋਂ 'ਮਹੂਰਤ' ਨਾਰੀਅਲ ਭੰਨ ਕੇ ਹੀ ਕੀਤਾ ਜਾਂਦਾ ਹੈ। ਪਿਛਾਹਖਿੱਚੂ ਧਾਰਨਾਵਾਂ ਨੂੰ ਰਿਸ਼ੀਆਂ-ਮੁਨੀਆਂ ਦੀ 'ਵਿਰਾਸਤ' ਦਾ ਨਾਂ ਦਿੱਤਾ ਜਾਂਦਾ ਹੈ। ਅਖੌਤੀ ਸੰਤਾਂ/ਦੇਵ-ਪੁਰਸ਼ਾਂ ਦੀ ਲੰਬੀ ਉਮਰ ਲਈ ਹਰ ਸੰਭਵ ਸਹਿਯੋਗ ਦਿੱਤਾ ਜਾਂਦਾ ਹੈ। ਭਲਾ ਪੁਟਾਪੂਰਥੀ ਦੇ ਚਰਚਿਤ ਪਾਖੰਡੀ 'ਕਰਾਮਾਤੀ' ਸਾਈਂ ਬਾਬੇ ਨੂੰ ਕੌਣ ਨਹੀਂ ਜਾਣਦਾ ਜਿਹੜਾ ਚੰਦ ਹੱਥ ਦੀ ਸਫ਼ਾਈ ਤੇ ਆਧਾਰਿਤ ਟਰਿੱਕਾਂ ਦੇ ਸਹਾਰੇ ਲਾਈਲੱਗ ਲੋਕਾਂ ਦੀ ਲੰਬੀ ਹੇੜ ਆਪਣੇ ਮਗਰ ਲਾਈ ਫਿਰਦਾ ਹੈ। ਪਿਛਲੇ ਸਾਲ ਉਸਦੇ 69ਵੇਂ ਜਨਮ ਦਿਨ ਤੇ ਕੀਤੇ ਗਏ ਸਮਾਗਮ ਵਿੱਚ ਭਾਰਤੀ ਸ਼ਾਸਕ ਹੁੰਮ-ਹੁੰਮਾ ਕੇ ਪਹੁੰਚੇ। ਪਾਖੰਡੀ ਬਾਬੇ ਨੂੰ ਜਨਮ ਦਿਨ 'ਮੁਬਾਰਕ' ਕਹਿਣ ਗਏ ਭਾਰਤੀ ਸ਼ਾਸਕਾਂ ਵਿੱਚ ਪ੍ਰਧਾਨ ਮੰਤਰੀ ਪੀ. ਵੀ. ਨਰਸਿਮਹਾ ਰਾਓ, ਵਿੱਤ ਮੰਤਰੀ ਮਨਮੋਹਨ ਸਿੰਘ, ਮੁੱਖ ਚੋਣ ਕਮਿਸ਼ਨਰ ਟੀ. ਐੱਨ. ਸ਼ੇਸ਼ਨ ਤੇ ਹੋਰ 'ਪਤਵੰਤੇ' ਸ਼ਾਮਲ ਸਨ। ਸਾਂਈ ਬਾਬੇ ਦੇ ਸਮਾਗਮ ਦੀ ਰਿਪੋਰਟ ਨੂੰ ਦਿੱਲੀ ਦੂਰਦਰਸ਼ਨ ਤੇ ਬਕਾਇਦਾ ਸਮਾਂ ਦਿੱਤਾ ਗਿਆ। ਭਾਰਤੀ ਸ਼ਾਸਕਾਂ ਦੀ ਅੰਧਵਿਸ਼ਵਾਸ ਫੈਲਾਉਣ ਦੀ ਇਸਤੋਂ ਵੱਡੀ ਮਿਸਾਲ ਭਲਾ ਹੋਰ ਕੀ ਹੋ ਸਕਦੀ ਹੈ ? ਸ਼ਾਇਦ, ਸ਼ਾਸਕ ਜਾਣਦੇ ਹਨ ਕਿ ਪਾਖੰਡ ਚਾਹੇ ਅੰਧਵਿਸ਼ਵਾਸਾਂ ਦੇ ਖੇਤਰ 'ਚ ਹੋਵੇ ਜਾਂ ਸਿਆਸਤ ਦੇ ਖੇਤਰ 'ਚ - ਇਹਨਾਂ ਦਾ ਆਪਸ ਵਿੱਚ ਡੂੰਘਾ ਸਬੰਧ ਹੁੰਦਾ ਹੈ।

ਅੰਧਵਿਸ਼ਵਾਸ ਫੈਲਾਉਣ ਪਿੱਛੇ ਸ਼ਾਸਕਾਂ ਦੀ ਇਹੋ ਇੱਛਾ ਕੰਮ ਕਰਦੀ ਹੈ ਕਿ ਲੋਕ ਅਸਲੀਅਤ ਤੋਂ ਦੂਰ ਰਹਿਣ, ਸੱਚ ਉਹਨਾਂ ਦੇ ਸਾਹਮਣੇ ਨਾ ਆ ਸਕੇ। ਜੇਕਰ ਭੂਪਾਲ ਗੈਸ ਕਾਂਡ 'ਚ ਮਰੇ ਬੇਕਸੂਰ ਲੋਕਾਂ ਦੇ ਵਾਰਸਾਂ ਨੂੰ ਦਸ ਸਾਲਾਂ ਬਾਅਦ ਵੀ ਇਨਸਾਫ਼ ਨਹੀ ਮਿਲਿਆ ਤਾਂ ਲੋਕੀ ਇਸਨੂੰ 'ਹੋਣੀ ਦਾ ਫ਼ਲ' ਹੀ ਸਮਝਦੇ ਰਹਿਣ। ਦਿੱਲੀ ਦੰਗਿਆਂ ਦਾ ਸ਼ਿਕਾਰ ਹੋਇਆਂ ਦੇ ਵਾਰਸ ਇਸਨੂੰ 'ਭਾਣਾ ਮੰਨਕੇ' ਸਬਰ ਦਾ ਪਾਠ ਪੜ੍ਹੀ ਜਾਣ। ਦੇਸ਼ 'ਚ ਵਾਪਰਨ ਵਾਲੀ ਹਰ ਅਣਹੋਣੀ ਪਿੱਛੇ ਕੰਮ ਕਰਦੇ ਕਾਰਣਾਂ ਨੂੰ ਪਹਿਚਾਣ ਨਾ ਸਕਣ। ਸ਼ਾਸਕਾਂ ਦੀ ਇਸ ਬਦਨੀਤ ਉੱਪਰ ਉਪਰੋਕਤ ਤੱਥਾਂ ਨੂੰ ਵਾਚਦਿਆਂ ਸ਼ੱਕ ਦੀ ਕੋਈ ਗੁੰਜਾਇਸ਼ ਬਾਕੀ ਨਹੀ ਰਹਿੰਦੀ। ਇਹੀ ਕਾਰਣ ਹੈ ਕਿ 'ਆਜ਼ਾਦੀ' ਦੇ ਦਹਾਕਿਆਂ ਬਾਅਦ, ਅਨੇਕਾਂ ਵਿਗਿਆਨਕ ਸਹੂਲਤਾਂ ਮਾਨਣ ਦੇ ਬਾਵਜੂਦ ਵੀ ਵਿਗਿਆਨਕ ਸੋਚ ਬਹੁਗਿਣਤੀ ਲੋਕਾਂ ਦੇ ਨੇੜ ਦੀ ਨਹੀਂ ਲੰਘੀ।

ਸ਼ਹੀਦ ਭਗਤ ਸਿੰਘ ਤੇ ਉਸ ਦੀ ਸੋਚ ਦੇ ਸਾਥੀ ਯੁੱਗ-ਸ਼ਾਇਰ ਪਾਸ਼ ਨੇ ਵੀ ਅੰਧਵਿਸ਼ਵਾਸਾਂ ਦੇ ਪਸਾਰ ਨੂੰ ਰੋਕਣ ਦੀ ਲੋੜ ਤੇ ਜ਼ੋਰ ਦਿੱਤਾ ਸੀ। ਭਗਤ ਸਿੰਘ ਦਾ ਕਥਨ ਹੈ ਕਿ, 'ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ ਉਸਨੂੰ ਹਰ ਪਿਛਾਂਹਖਿੱਚੂ ਵਿਸ਼ਵਾਸ/ਧਾਰਨਾ ਨੂੰ ਰੱਦ ਕਰਕੇ ਉਸਦੇ ਮੁਕਾਬਲੇ ਨਵੀਆਂ ਨਰੋਈਆਂ ਸਮੇਂ ਦੀਆਂ ਹਾਣੀ ਧਾਰਨਾਵਾਂ ਨੂੰ ਸਥਾਪਿਤ ਕਰਨਾ ਹੋਵੇਗਾ।' ਭਾਵੇਂ ਸ਼ਾਸਕ ਅੰਧਵਿਸ਼ਵਾਸਾਂ ਦੇ ਪ੍ਰਚਾਰ/ਪਸਾਰ ਲਈ ਆਪਣੇ ਯਤਨ ਜੁਟਾਉਂਦੇ ਰਹਿਣ ਪਰ ਸਾਨੂੰ ਤਰਕਸ਼ੀਲਤਾ ਦਾ ਚਾਨਣ ਬਿਖੇਰਦੇ ਰਹਿਣਾ ਚਾਹੀਦਾ ਹੈ। ਪਿਛਲੇ ਇੱਕ ਦਹਾਕੇ ਦਾ ਤਜਰਬਾ ਸਾਨੂੰ ਦਸਦਾ ਹੈ ਕਿ ਅੰਧਵਿਸ਼ਵਾਸਾਂ ਦਾ ਹਨੇਰਾ ਤਰਕਸ਼ੀਲਤਾ ਦੀ ਜੋਤ ਸਾਹਵੇਂ ਨਹੀਂ ਖੜ੍ਹ ਸਕਦਾ। ਇਹ ਦੁਨੀਆਂ ਦੁੱਖਾਂ ਦਾ ਘਰ ਨਹੀਂ ਸਗੋਂ ਬਣਾਈ ਗਈ ਹੈ ਨਾ ਹੀ ਇਹ ਦੁਨੀਆਂ ਅਬਦਲ ਹੈ। ਲੋਕਾਂ ਦੀ ਸੋਚ 'ਚ ਰਲਿਆ ਵਿਗਿਆਨਕ ਅੰਸ਼ ਹੀ ਜ਼ਿੰਦਗੀ ਦਾ ਮਾਰਗ ਦਰਸ਼ਨ ਕਰੇਗਾ - ਇਹ ਸਦੀਵੀ ਸੱਚ ਹੈ।

*ਨਵੀਆਂ ਕਲਮਾਂ*

## ਗੀਤ

ਹੀਰਾ ਜਨਮ ਅਨਮੋਲ, ਐਂਵੇ ਏਸ ਨੂੰ ਗਵਾਈਂ ਨਾ,
ਅੰਧ ਵਿਸ਼ਵਾਸੀ ਹੋ ਕੇ, ਦੌਲਤ ਤੂੰ ਲੁਟਾਈਂ ਨਾ।
ਹੋਵੇ ਕਿਸੇ ਨੂੰ ਬਿਮਾਰੀ, ਕਹਿੰਦੇ ਰੂਹ ਚਿੰਬੜੀ।
ਬਾਬਾ ਮੜ੍ਹੀਆਂ ਤੇ ਬੈਠਾ, ਉਹੋ ਕਰੂ ਨਿੱਬੜੀ।
ਇਹਨਾਂ ਗੱਲਾਂ ਵਿੱਚ ਆ ਕੇ ਤੂੰ, ਅਕਲ ਗਵਾਈਂ ਨਾ,
ਹੀਰਾ ਜਨਮ........................................।
ਓਥੇ ਭਰਦੇ ਨੇ ਚੌਕੀਆਂ ਤੇ ਪੈਸੇ ਵੀ ਲੁਟਾਵੇਂ ਉਏ,
ਨਾਲੇ ਸਾਧ ਕੁੱਟੇ ਨਾਲੇ ਬੱਕਰੇ ਬੁਲਾਵੇ ਉਏ,
ਭੁੱਲ ਕੇ ਵੀ ਕਦੇ ਤੂੰ ਸ੍ਹਿਆਣੇ ਕੋਲ ਜਾਈਂ ਨਾ,
ਹੀਰਾ ਜਨਮ........................................।
ਜਾਵੇ ਸਾਰੇ ਪੈਸਾ ਨਾਲੇ ਕੰਮ ਤੋਂ ਨਕਾਰਾ ਉਏ,
ਫੇਰ ਵੀ ਤੂੰ ਆਖੇਂ ਬਾਬਾ ਕਰਾਮਾਤ ਵਾਲਾ ਏ,
ਸਾਧ ਦੇ ਪਾਖੰਡਾਂ ਵਿੱਚ ਐਵੇਂ ਹੀ ਤੂੰ ਆਈਂ ਨਾ,
ਹੀਰਾ ਜਨਮ........................................।
ਜਾਵੇ ਜਦ ਪੈਸਾ ਸਾਰਾ, ਹੁੰਦੇ ਓ ਨਿਰਾਸ਼ ਉਏ,
ਤਰਕਸ਼ੀਲਾਂ ਕੋਲੇ ਆਵੇਂ, ਕਰ ਵਿਸ਼ਵਾਸ ਉਏ,
ਫੜ ਪੱਲਾ ਅੰਧ-ਵਿਸ਼ਵਾਸਾਂ ਦਾ, ਤੂੰ ਜ਼ਿੰਦਗੀ ਗਵਾਈਂ ਨਾ,
ਹੀਰਾ ਜਨਮ........................................।

*ਰਾਜਵਿੰਦਰ ਸਿੰਘ ਭੱਟੀ*
ਜਮਾਤ ਦਸਵੀਂ
ਸ. ਸੀ. ਸੈ. ਸਕੂਲ ਮਾਨਸਾ

❑❑❑



*ਮਨੋਵਿਗਿਆਨ :*



# ਬੱਚੇ ਦਾ ਮਾਨਸਿਕ ਵਿਕਾਸ ਕਿਵੇਂ ਕਰੀਏ



*ਬਲਵਿੰਦਰ ਬਰਨਾਲਾ*

ਬੱਚੇ ਦਾ ਮਾਨਸਿਕ ਵਿਕਾਸ ਮਾਪਿਆਂ ਅਤੇ ਅਧਿਆਪਕਾਂ ਲਈ ਹਮੇਸ਼ਾ ਚੁਣੌਤੀ ਬਣਦਾ ਆਇਆ ਹੈ। ਵਿੱਦਿਆ ਦੇ ਵਿਕਾਸ ਨਾਲ ਅਜੋਕਾ ਸਮਾਜ ਦਿਨੋ ਦਿਨ ਬੱਚੇ ਦੇ ਮਾਨਸਿਕ ਵਿਕਾਸ ਲਈ ਬਹੁਤ ਹੀ ਸੁਚੇਤ ਹੁੰਦਾ ਜਾ ਰਿਹਾ ਹੈ। ਜਿਆਦਾਤਰ ਮਾਪੇ ਪਹਿਲਾਂ ਇਹੋ ਸਮਝਦੇ ਆਏ ਹਨ ਕਿ ਬੱਚੇ ਦੇ ਪਾਲਣ ਪੋਸ਼ਣ ਤੱਕ ਭਾਵ ਸਰੀਰਕ ਵਿਕਾਸ ਦੀ ਜ਼ਿੰਮੇਵਾਰੀ ਹੀ ਕੇਵਲ ਮਾਪਿਆਂ ਦੀ ਹੈ ਅਤੇ ਉਸਦਾ ਦਿਮਾਗੀ ਭਾਵ ਮਾਨਸਿਕ ਵਿਕਾਸ ਤਾਂ ਕਿਸਮਤ ਨੇ ਹੀ ਕਰਨਾ ਹੈ। ਅਕਸਰ ਬਹੁਤੇ ਅਧਿਆਪਕ ਵੀ ਇਹੋ ਸਮਝਦੇ ਹਨ ਕਿ ਉਹਨਾਂ ਦੀ ਜ਼ਿੰਮੇਵਾਰੀ ਬੱਚੇ ਨੂੰ ਨਿਰਧਾਰਤ ਸਿਲੇਬਸ ਹੀ ਪੜ੍ਹਾਕੇ ਅਤੇ ਯਾਦ ਕਰਵਾਕੇ ਖਤਮ ਹੋ ਜਾਂਦੀ ਹੈ। ਪ੍ਰੰਤੂ ਇਸ ਤਰ੍ਹਾਂ ਸੀਮਤ ਕਰਨਾ ਬੱਚੇ ਦੇ ਮਾਨਸਿਕ ਵਿਕਾਸ ਦੀ ਉਸਾਰੀ ਨੂੰ ਅਧੂਰਾ ਰੱਖਣਾ ਹੀ ਹੈ। ਇੱਕ ਪ੍ਰਸਿੱਧ ਮਨੋਵਿਗਿਆਨੀ ਦਾ ਕਥਨ ਹੈ ਕਿ "ਤੁਸੀਂ ਮੈਨੂੰ ਬੱਚਾ ਦਿਓ ਮੈਂ ਤੁਹਾਨੂੰ ਮਨਭਾਉਂਦੀ ਸ਼ਖਸ਼ੀਅਤ ਦਿਆਂਗਾ।" ਇਸ ਕਥਨ ਦੀ ਸੱਚਾਈ ਤੋਂ ਕਿਸੇ ਤਰ੍ਹਾਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ। ਭਾਵੇਂ ਬਾਹਰੀ ਹਾਲਤਾਂ ਵੀ ਸਮੇਂ ਸਮੇਂ ਤੇ ਬੱਚੇ ਦੇ ਮਾਨਸਿਕ ਵਿਕਾਸ ਨੂੰ ਪ੍ਰਭਾਵਿਤ ਕਰਦੀਆਂ ਹਨ ਪੰਤੂ ਬੱਚੇ ਨੂੰ ਪਿਆਰ ਭਰੀਆਂ ਰਮਜ਼ਾਂ ਅਤੇ ਸਿੱਖਿਆ ਦੇ ਮਨੋਵਿਗਿਆਨਕ ਢੰਗਾਂ ਦੁਆਰਾ ਦਿੱਤੀ ਸਿਖਲਾਈ ਦੀ ਵਿਸ਼ੇਸ਼ ਅਹਿਮੀਅਤ ਹੈ।

ਸਵਾਲ ਉਠਦਾ ਹੈ ਕਿ ਬੱਚੇ ਦਾ ਮਾਨਸਿਕ ਵਿਕਾਸ ਕਦੋਂ ਤੋਂ ਸ਼ੁਰੂ ਹੋ ਜਾਂਦਾ ਹੈ। ਸਧਾਰਨ ਮਾਪੇ ਤਾਂ ਇਹ ਸਮਝਦੇ ਹਨ ਕਿ ਜਦ ਬੱਚਾ ਸਿਆਣਾ ਹੋ ਜਾਂਦਾ ਹੈ ਭਾਵ ਉਮਰ ਵਿੱਚ 10-12 ਸਾਲ ਦਾ ਹੋ ਜਾਂਦਾ ਹੈ ਤਾਂ ਉਸਤੋਂ ਬਾਅਦ ਹੀ ਉਸਨੂੰ ਸਮਾਜਿਕ ਸਮੱਸਿਆਵਾਂ ਬਾਰੇ ਕੁਝ ਸਮਝ ਆਉਣੀ ਸ਼ੁਰੂ ਹੁੰਦੀ ਹੈ। ਅਕਸਰ ਬਹੁਤ ਸਾਰੇ ਮਾਪੇ ਤਾਂ ਬੱਚੇ ਦੇ ਬਾਲਗ ਬਣ ਜਾਣ ਤੇ ਵੀ ਉਸਨੂੰ ਬਹੁਤ ਸਾਰੀਆਂ ਸਮੱਸਿਆਵਾਂ ਦੇ ਸਮਝਣ ਤੋਂ ਅਸਮਰਥ ਹੀ ਗਿਣਦੇ ਰਹਿੰਦੇ ਹਨ। ਮਨੋਵਿਗਿਆਨੀਆਂ ਅਨੁਸਾਰ ਬੱਚੇ ਦਾ ਮਾਨਸਿਕ ਵਿਕਾਸ ਕਿਸੇ ਇੱਕ ਸੀਮਾ ਤੋਂ ਸ਼ੁਰੂ ਹੋਣਾ ਨਹੀਂ ਮੰਨਿਆ ਜਾ ਸਕਦਾ। ਉਹ ਤਾਂ ਇੱਥੋਂ ਤੱਕ ਚਲੇ ਜਾਂਦੇ ਹਨ ਕਿ ਭਰੂਣ ਅਵਸਥਾ ਸਮੇਂ ਵੀ ਮਾਤਾ ਦੇ ਪੇਟ ਅੰਦਰ ਬੱਚਾ ਬਦਲਦੇ ਹਾਲਾਤਾਂ ਦੇ ਪ੍ਰਭਾਵ ਕਬੂਲਦਾ ਹੈ। ਉਸਦੀਆਂ ਸਾਰੀਆਂ ਸਰੀਰਕ ਬਣਤਰਾਂ ਬਦਲਦੇ ਹਾਲਾਤਾਂ ਅਨੁਸਾਰ ਢਲਦੀਆਂ ਰਹਿੰਦੀਆਂ ਹਨ। ਪ੍ਰੰਤੂ ਪ੍ਰਤੱਖ ਰੂਪ ਵਿੱਚ ਇਸਦੀ ਸ਼ੁਰੂਆਤ ਅਸੀਂ ਬੱਚੇ ਦੇ ਜਨਮ ਤੋਂ ਤੁਰੰਤ ਬਾਅਦ ਮੰਨਦੇ ਹਾਂ। ਬੱਚੇ ਦੇ ਜਨਮ ਤੋਂ ਬਾਅਦ ਉਸਦੇ ਹੋ ਰਹੇ ਸਰੀਰਕ ਵਿਕਾਸ ਦੇ ਨਾਲ ਨਾਲ ਉਸਦੀਆਂ ਦਿਮਾਗੀ ਬਣਤਰਾਂ ਦਾ ਵਿਕਾਸ ਵੀ ਨਿਰੰਤਰ ਜਾਰੀ ਰਹਿੰਦਾ ਹੈ।

ਜਿਸ ਤਰ੍ਹਾਂ ਜਨਮ ਸਮੇਂ ਬਹੁਤ ਸਾਰੀਆਂ ਸਰੀਰਕ ਬਣਤਰਾਂ ਅਜੇ ਪੂਰਣਤਾ ਦੀ ਹੱਦ ਤੱਕ ਵਿਕਸਿਤ ਨਹੀ ਹੋਈਆਂ ਹੁੰਦੀਆਂ ਭਾਵ ਜਿਸ ਤਰ੍ਹਾਂ ਬੱਚਾ ਅਜੇ ਖੜ੍ਹਨਾ ਨਹੀਂ ਜਾਣਦਾ, ਇੱਥੋਂ ਤੱਕ ਆਪਣਾ ਸਿਰ ਉਠਾ ਸਕਣ ਦੇ ਸਮਰੱਥ ਵੀ ਨਹੀਂ ਹੁੰਦਾ ਉਸੇ ਤਰ੍ਹਾਂ ਉਸਦੀ ਦਿਮਾਗੀ ਪੂਰਣਤਾ ਵੀ ਅਜੇ ਅਧੂਰੀ ਹੁੰਦੀ ਹੈ। ਹਰ ਸਾਲ ਬਹੁਤ ਸਾਰੇ ਦਿਮਾਗੀ ਸੈੱਲ ਪੂਰਣਤਾ ਹਾਸਲ ਕਰਦੇ ਜਾਂਦੇ ਹਨ ਅਤੇ ਬੱਚਾ ਬਾਹਰੀ ਹਾਲਤਾਂ ਪ੍ਰਤੀ ਦਿਨੋ-ਦਿਨ ਵਧੇਰੇ ਸੁਚੇਤ ਹੁੰਦਾ ਜਾਂਦਾ ਹੈ। ਉਸਦਾ ਮਾਨਸਿਕ ਵਿਕਾਸ ਵੀ ਉਸੇ ਅਨੁਸਾਰ ਸਧਾਰਨ ਤੋਂ ਸੂਖਮਤਾ ਵੱਲ ਵਧੇਰੇ ਤੇਜ਼ੀ ਨਾਲ ਵਧਦਾ ਜਾਂਦਾ ਹੈ। ਸਰੀਰਕ ਵਿਗਿਆਨੀ ਮੰਨਦੇ ਹਨ ਕਿ ਦਿਮਾਗ ਦੇ ਬਹੁਤ ਸਾਰੇ ਸੈੱਲ ਤਾਂ 11-12 ਸਾਲ ਦੀ ਉਮਰ ਤੱਕ ਅਜੇ ਭਰੂਣ-ਅਵਸਥਾ ਵਿੱਚ ਹੀ ਰਹਿੰਦੇ ਹਨ ਜਿਨ੍ਹਾਂ ਦਾ ਸੰਬੰਧ ਵਧੇਰੇ ਸੂਖਮ ਕਾਰਵਾਈਆਂ ਨਾਲ ਹੁੰਦਾ ਹੈ। ਇਨ੍ਹਾਂ ਦਿਮਾਗੀ ਸੈੱਲਾਂ ਦੇ ਪੂਰਨ-ਵਿਕਸਿਤ ਹੋ ਜਾਣ ਬਾਅਦ ਬੱਚੇ ਅੰਦਰ ਵੱਖ-ਵੱਖ ਵਿਸ਼ਿਆਂ ਅੰਦਰ ਸਧਾਰਨੀਕਰਨ (generalisation) ਕਰਨ ਦੀ ਸਮਰੱਥਾ ਦਾ ਵਿਕਾਸ ਤੇਜ਼ੀ ਨਾਲ ਸ਼ੁਰੂ ਹੋ ਜਾਂਦਾ ਹੈ।

ਉਪਰੋਕਤ ਸੰਖੇਪ ਵਿਵਰਨ ਤੋਂ ਇੱਕ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਅਸੀ ਬੱਚੇ ਦੇ ਮਾਨਸਿਕ ਵਿਕਾਸ ਦੀ ਪ੍ਰਕਿਰਿਆ ਨੂੰ ਦੋ ਪੜਾਵੀ ਕਰ ਸਕਦੇ ਹਾਂ। 12 ਸਾਲ ਤੋਂ ਪਹਿਲਾਂ ਬੱਚੇ ਦੇ ਮੁਢਲੇ ਵਿਕਾਸ ਲਈ ਕੀ ਉਪਰਾਲੇ ਕਰਨੇ ਚਾਹੀਦੇ ਹਨ ਅਤੇ ਬਾਅਦ ਵਿੱਚ ਕੀ ਯਤਨ ਹੋਣੇ ਚਾਹੀਦੇ ਹਨ। ਜੇ ਮਾਪੇ ਅਤੇ ਅਧਿਆਪਕ ਬੱਚੇ ਦੇ ਬਾਲਗ ਬਣਨ ਤੱਕ ਦੇ ਇਨ੍ਹਾ ਦੋ ਪੜਾਵਾਂ ਦਾ ਠੀਕ ਤਰ੍ਹਾਂ ਵਿਸ਼ਲੇਸ਼ਣ ਕਰਨ ਦੇ ਸਮਰੱਥ ਹੋ ਜਾਣ ਤਾਂ ਉਹ ਬੱਚੇ ਦੇ ਮਾਨਸਿਕ ਵਿਕਾਸ ਵਿੱਚ ਅਹਿਮ ਭੂਮਿਕਾ ਨਿਭਾ ਸਕਦੇ ਹਨ।

ਬੱਚੇ ਦੇ ਜਨਮ ਨਾਲ ਹੀ ਬਹੁਤ ਸਾਰੀਆਂ ਜਮਾਂਦਰੂ ਪ੍ਰਵਿਰਤੀਆਂ ਵੀ ਨਾਲ ਹੀ ਜਨਮ ਲੈਂਦੀਆਂ ਹਨ ਜਿਸ ਤਰ੍ਹਾਂ ਡਰ, ਗੁੱਸਾ, ਖੁਸ਼ੀ, ਨਿਰਾਸ਼ਾ ਆਦਿ। ਇਨ੍ਹਾਂ ਪ੍ਰਵਿਰਤੀਆਂ ਦਾ ਬੱਚੇ ਦੀ ਮਾਨਸਿਕਤਾ ਨਾਲ ਸਿੱਧਾ ਸੰਬੰਧ ਹੁੰਦਾ ਹੈ। ਹਰ ਬੱਚੇ ਅੰਦਰ ਇਹਨਾਂ ਪ੍ਰਵਿਰਤੀਆਂ ਦਾ ਹੋਣਾ ਇੱਕ ਸੁਤੇਸਿਧ ਵਰਤਾਰਾ ਹੈ। ਮਾਪੇ ਅਤੇ

ਅਧਿਆਪਕਾਂ ਦਾ ਵਿਵਹਾਰ ਇਹਨਾਂ ਪ੍ਰਵਿਰਤੀਆਂ ਦੀ ਅਮਲੀ ਤਿਆਰੀ ਵਿੱਚ ਅਹਿਮ ਭੂਮਿਕਾ ਨਿਭਾਉਂਦਾ ਹੈ। ਗੱਲ ਕੀਤੀ ਗਈ ਸੀ ਬੱਚੇ ਦੇ ਮਾਨਸਿਕ ਵਿਕਾਸ ਦੇ ਦੋ ਪੜਾਵੀ ਹੋਣ ਦੀ। 12 ਸਾਲ ਤੋਂ ਪਹਿਲਾਂ ਕਿਉਂਕਿ ਬੱਚੇ ਦੇ ਬਹੁਤ ਸਾਰੇ ਦਿਮਾਗੀ ਸੈੱਲ ਅਜੇ ਪੂਰਨ ਵਿਕਸਿਤ ਨਹੀਂ ਹੋਏ ਹੁੰਦੇ। ਜਿਸ ਕਾਰਨ ਉਸ ਨੂੰ ਬਹੁਤ ਹੀ ਗੁੰਝਲਦਾਰ ਅਤੇ ਸੂਖਮ ਪ੍ਰਕਿਰਿਆਵਾਂ ਦੀ ਸਮਝ ਆਉਣੀ ਅਕਸਰ ਸਮਰੱਥਾ ਤੋਂ ਬਾਹਰੀ ਗੱਲ ਹੁੰਦੀ ਹੈ। ਉਦਾਹਰਨ ਵਜੋਂ 10 ਸਾਲਾਂ ਦਾ ਬੱਚਾ ਸਵਾਲ ਕਰਦਾ ਹੈ ਕਿ ਐਂਟੀਨਾ ਕਿਉਂ ਲਾਇਆ ਜਾਂਦਾ ਹੈ। ਅਕਸਰ ਸਾਡਾ ਜਵਾਬ ਹੁੰਦਾ ਹੈ ਕਿ ਟੈਲੀਕਾਸਟ ਕਰਨ ਵਾਲੇ ਕੇਂਦਰਾਂ ਤੋਂ ਆ ਰਹੀਆਂ ਤਰੰਗਾਂ ਨੂੰ ਪਕੜਨ ਲਈ। ਉਹ ਫਿਰ ਆਪਣੀ ਕਲਪਨਾ ਦੌੜਾਉਂਦਾ ਹੈ ਅਤੇ ਪੁੱਛਦਾ ਹੈ ਕਿ ਇਹ ਤਰੰਗ ਕੀ ਹੁੰਦੀ ਹੈ ਅਤੇ ਕਿਵੇਂ ਪਕੜੀ ਜਾਂਦੀ ਹੈ ? ਤਾਂ ਅਜਿਹੇ ਸਮੇਂ ਜਦ ਤੁਸੀਂ ਇਲੈਕਟ੍ਰਾਨਿਕ ਤਕਨੀਕ ਦੀਆਂ ਗੱਲਾਂ ਕਰੋਗੇ ਤਾਂ ਉਸ ਦੀ ਸਮਝ ਵਿੱਚ ਜਲਦੀ ਨਹੀ ਆ ਸਕਣਗੀਆਂ। 10 ਸਾਲਾਂ ਤੋਂ ਘੱਟ ਉਮਰ ਦੇ ਬੱਚਿਆਂ ਲਈ ਤਾਂ ਇਹ ਹੋਰ ਵੀ ਔਖਾ ਕੰਮ ਬਣਦਾ ਜਾਵੇਗਾ। ਸੋ ਇਥੇ ਮਾਪੇ ਅਤੇ ਅਧਿਆਪਕਾਂ ਦਾ ਫਰਜ਼ ਬਣਦਾ ਹੈ ਕਿ ਉਹ ਬੱਚੇ ਦੀ ਸਮਰੱਥਾ ਮਾਪ ਕੇ ਹੀ ਉਸਤੋਂ ਠੀਕ ਉੱਤਰਾਂ ਦੀ ਆਸ ਰੱਖ ਕੇ ਚੱਲਣ।

ਸੋ 12 ਸਾਲ ਤੋਂ ਪਹਿਲੀ ਉਮਰ ਵਿੱਚ ਉਸਦੀ ਦਿਮਾਗੀ ਬਣਤਰ ਦਾ ਅਜੇ ਅਧੂਰਾ ਵਾਧਾ ਹੋਣ ਕਰਕੇ ਸੂਖਮ ਸਵਾਲਾਂ ਦੇ ਉੱਤਰ ਭਾਲਣ ਤੋਂ ਗੁਰੇਜ਼ ਕੀਤਾ ਜਾਵੇ। ਬੱਚੇ ਦਾ ਇਸ ਉਮਰ ਦਾ ਕਲਪਨਾ ਸੰਚਾਰ ਅਜੇ ਉਚਿਤ ਅੰਦਾਜ਼ੇ ਲਾਉਣ ਦੇ ਅਸਮਰਥ ਹੁੰਦਾ ਹੈ ਅਤੇ ਅਕਸਰ ਉਹ ਵਧੇਰੇ ਗਲਤੀਆਂ ਕਰਦਾ ਰਹਿੰਦਾ ਹੈ। ਉਸ ਵੱਲੋਂ ਵਾਰ-ਵਾਰ ਕੀਤੀਆਂ ਉਕਾਈਆਂ ਨੂੰ ਕੋਸਣਾ ਅਤੇ ਨਿੰਦਣਾ ਬੱਚੇ ਦੇ ਮਾਨਸਿਕ ਵਿਕਾਸ ਨੂੰ ਨਕਾਰਆਤਮਿਕ ਮੋੜਾ ਦਿੰਦਾ ਹੈ। ਸਧਾਰਨੀਕਰਨ ਦੀ ਘੱਟ ਸਮਰੱਥਾ ਕਾਰਨ ਇਸ ਉਮਰ ਦੇ ਬੱਚੇ ਦਾ ਕਾਲਪਨਿਕ ਸੰਸਾਰ ਇਕਸਾਰ ਨਹੀਂ ਗੁਜ਼ਰਦਾ ਹੈ। ਉਹ ਇੱਕ ਵਿਸ਼ੇ ਜਾਂ ਵਸਤੂ ਤੋਂ ਉਪਰਲੀ ਸਤਹ ਰਾਹੀ ਗੁਜ਼ਰਦਿਆਂ ਅੱਗੇ ਵੱਲ ਉਡਾਰੀਆਂ ਮਾਰਦਾ ਹੈ। ਇੱਥੇ ਉਸਦੀਆਂ ਉਕਾਈਆਂ ਨੂੰ ਕਿਸੇ ਤਰ੍ਹਾਂ ਵੀ ਭੁਲੱਕੜ ਹੋਣ ਦੀ ਸੰਗਿਆ ਨਹੀ ਦੇਣੀ ਚਾਹੀਦੀ। ਬੱਚੇ ਦੀ ਮਾਨਸਿਕ ਸਥਿਰਤਾ ਤਾਂ 12 ਸਾਲ ਦੀ ਉਮਰ ਬੀਤਣ ਬਾਅਦ ਬਣਨੀ ਸ਼ੁਰੂ ਹੁੰਦੀ ਹੈ।

ਸੋ ਇਹ ਜਰੂਰੀ ਹੈ ਕਿ ਅਸੀਂ ਬੱਚੇ ਤੋਂ ਅਜੇ ਸਥਿਰ ਅਤੇ ਸੂਖਮ ਵਿਵਹਾਰ ਦੀ ਆਸ ਨਹੀਂ ਰੱਖ ਸਕਦੇ। ਬੱਚੇ ਨੂੰ ਇਸ ਉਮਰੇ ਵਧੇਰੇ ਅਮਲੀ ਅਤੇ ਸਵੈ-ਉਦਾਹਰਨ ਬਣਕੇ ਹੀ ਕੁਝ ਵਿਸ਼ੇਸ਼ ਉਸਾਰੂ ਆਦਤਾਂ ਦਾ ਅਮਲੀਕਰਨ ਕਰਾਉਣ ਦੇ ਉਪਰਾਲੇ ਕਰਨੇ ਚਾਹੀਦੇ ਹਨ। ਇਸ ਉਮਰੇ ਨਸੀਹਤਾਂ ਅਤੇ ਸੂਖਮ ਸਿੱਖਿਆਵਾਂ ਦਾ ਉਸ ਉੱਪਰ ਉਤਨਾ ਕਾਰਗਰ ਅਸਰ ਨਹੀ ਪਵੇਗਾ ਜਿੰਨਾ ਤੁਹਾਡਾ ਅਮਲੀ ਵਰਤਾਰਾ ਭਾਵ ਨਕਲ ਰਾਹੀਂ ਸਿੱਖਣ ਦੀ ਪ੍ਰਵਿਰਤੀ ਨੂੰ ਹੁਲਾਰਾ ਦੇ ਕੇ। ਬੱਚੇ ਲਈ ਕੋਸਣਾ ਅਤੇ ਨਿਖੇਧਆਤਮਿਕ ਰਵੱਈਆ ਉਸਦੇ ਵਿਵਹਾਰ ਦੇ ਵਿਕਾਸ ਵਿੱਚ ਕਈ ਕਿਸਮ ਦੀਆਂ ਉਲਝਣਾਂ ਪੈਦਾ ਕਰਦਾ ਹੈ। ਬੱਚੇ ਵਿੱਚ ਡਰਨ ਦੀ ਤੀਬਰਤਾ ਵਿੱਚ ਦਿਨੋ ਦਿਨ ਵਾਧਾ ਹੋਵੇਗਾ। ਉਸਦਾ ਰਵੱਈਆ ਸਾਰਥਿਕ ਹੋਣ ਦੀ ਬਜਾਏ ਵਧੇਰੇ ਗੈਰ-ਸਮਾਜਿਕ ਬਣਦਾ ਜਾਵੇਗਾ। 7 ਸਾਲ ਤੋਂ ਬਾਅਦ ਬੱਚੇ ਅੰਦਰ ਆਪਣੀ ਹੋਂਦ ਪ੍ਰਤੀ ਅਹਿਸਾਸ ਕਾਫ਼ੀ ਤਿੱਖਾ ਹੋ ਜਾਂਦਾ ਹੈ। ਉਸਨੂੰ ਦੂਜਿਆਂ ਸਾਹਮਣੇ ਪੈਂਦੀਆਂ ਫਿਟਕਾਰਾਂ ਉਸਦੇ ਸਵੈਮਾਨ ਤੇ ਸੱਟਾਂ ਵੱਜਦੀਆਂ ਪ੍ਰਤੀਤ ਹੁੰਦੀਆਂ ਹਨ। ਸੋ ਇਹ ਖਿਆਲ ਰੱਖਣਾ ਵਧੇਰੇ ਜਰੂਰੀ ਹੋ ਜਾਂਦਾ ਹੈ ਕਿ ਬੱਚੇ ਦੇ ਸਵੈਮਾਨ ਨੂੰ ਕਿਸੇ ਤਰ੍ਹਾਂ ਦੀ ਵੀ ਸੱਟ ਤੋਂ ਬਚਾਇਆ ਜਾਵੇ। ਦੂਸਰੇ ਬੱਚਿਆਂ ਦਾ ਮੁਕਾਬਲਾ ਕਰਾਉਣ ਲਈ ਵਧੇਰੇ ਕਰਕੇ ਸਾਰਥਿਕ ਉਪਰਾਲੇ ਕੀਤੇ ਜਾਣ ਅਤੇ ਸਾਰਥਿਕ ਭਾਵ ਸਹਿਯੋਗੀ ਵਿਵਹਾਰ ਹੀ ਅਪਣਾਇਆ ਜਾਵੇ। ਬੱਚੇ ਦੇ ਵਿਵਹਾਰ ਵਿੱਚ ਨੋਟ ਕੀਤੇ ਜਾਣ ਵਾਲੇ ਨਕਾਰਆਤਮਿਕ ਨੁਕਤੇ ਧਿਆਨ ਵਿਚ ਰੱਖਦਿਆਂ ਉਹਨਾਂ ਦੇ ਸਾਰਥਿਕ ਹੱਲ ਲਈ ਸਾਰਥਿਕ ਮਾਹੌਲ ਪੈਦਾ ਕੀਤਾ ਜਾਵੇ ਭਾਵ ਇਹਨਾਂ ਕਾਰਨਾਂ ਦੀ ਠੀਕ ਜਾਂਚ-ਪੜਤਾਲ ਕਰਦਿਆਂ ਉਹਨਾਂ ਦੇ ਹੱਲ ਤਲਾਸ਼ਣ ਵੱਲ ਧਿਆਨ ਜਰੂਰੀ ਹੈ ਨਾ ਕਿ ਕੋਸਣ ਅਤੇ ਫਿਟਕਾਰਨ ਵੱਲ।

12 ਸਾਲਾਂ ਤੋਂ ਬਾਅਦ ਮੰਨ ਲਿਆ ਜਾਂਦਾ ਹੈ ਕਿ ਬੱਚੇ ਦੇ ਦਿਮਾਗੀ ਸੈੱਲ ਆਪਣਾ ਵਿਕਾਸ ਪੂਰਾ ਕਰ ਲੈਂਦੇ ਹਨ ਭਾਵ ਬੱਚਾ ਸੂਖਮ ਪ੍ਰਕਿਰਿਆਵਾਂ ਨੂੰ ਸਮਝਣ ਲਈ ਕੇਵਲ ਯਤਨਸ਼ੀਲ ਹੀ ਨਹੀਂ ਹੁੰਦਾ ਸਗੋਂ ਸਮਰਥ ਵੀ ਹੋ ਜਾਂਦਾ ਹੈ। ਸੂਖਮ ਪ੍ਰਕਿਰਿਆਵਾਂ ਨੂੰ ਸਮਝਣ ਦੇ ਅਮਲੀ ਯਤਨਾਂ ਨਾਲ ਉਸਦਾ ਦਿਮਾਗੀ ਅਤੇ ਮਾਨਸਿਕ ਵਿਕਾਸ ਤੇਜ਼ੀ ਨਾਲ ਸ਼ੁਰੂ ਹੋ ਜਾਂਦਾ ਹੈ। ਇੱਕ ਗੱਲ ਸਾਡੇ ਦਿਮਾਗ ਅੰਦਰ ਸਪਸ਼ਟ ਹੋਣੀ ਚਾਹੀਦੀ ਹੈ ਕਿ 12 ਸਾਲਾਂ ਦੀ ਉਮਰ ਨੂੰ ਕੇਵਲ ਫਰਜ਼ੀ ਵੰਡ ਲਈ ਹੀ ਮੰਨਿਆ ਗਿਆ ਹੈ। ਬੱਚੇ ਦੇ ਜਨਮ ਤੋਂ ਬਾਅਦ ਉਸਦੇ ਦਿਮਾਗੀ ਭਰੂਣ ਸੈੱਲਾਂ ਦਾ ਖੁੱਲ੍ਹਣਾ ਭਾਵ ਵਾਧਾ ਅਤੇ ਵਿਕਾਸ ਇਕ ਨਿਰੰਤਰ ਚੱਲਣ ਵਾਲੀ ਪ੍ਰਕਿਰਿਆ ਹੈ ਜੋ ਲੱਗਭੱਗ 12 ਸਾਲਾਂ ਤੱਕ ਪੂਰਨ ਹੋ ਜਾਂਦੀ ਹੈ ਅਤੇ ਫਿਰ ਬੱਚੇ ਦਾ ਮਾਨਸਿਕ ਵਿਕਾਸ ਸਥਿਰ ਲੀਹਾਂ ਉੱਪਰ ਚੱਲਣਾ ਸ਼ੁਰੂ ਹੋ ਜਾਂਦਾ ਹੈ। ਬੱਚੇ ਦੇ ਭਾਵੁਕ-ਵਿਵਹਾਰ ਅੰਦਰ ਸਥਿਰਤਾ ਆਉਣੀ ਸ਼ੁਰੂ ਹੋ ਜਾਂਦੀ ਹੈ। ਬੱਚਾ ਕੁਝ ਸਥਿਰ ਕਿਸਮ ਦੇ ਰੁਝਾਨਾਂ ਦਾ ਪ੍ਰਗਟਾਅ ਕਰਨਾ ਸ਼ੁਰੂ ਕਰਦਾ ਹੈ। ਇਸ ਉਮਰੇ ਬੱਚੇ ਲਈ ਬੇ-ਹੱਦ ਸੁਯੋਗ ਅਗਵਾਈ ਦੀ ਲੋੜ ਹੁੰਦੀ ਹੈ। ਮਾਪਿਆਂ ਅਤੇ ਅਧਿਆਪਕਾਂ ਲਈ ਇਹ ਸਮਾਂ ਪਹਿਲਾਂ ਨਾਲੋਂ ਵੀ ਵਧੇਰੇ ਮਹੱਤਵ ਰੱਖਦਾ ਹੈ। ਬੱਚੇ ਵਿੱਚ ਬਦਲਦੇ ਵਿਵਹਾਰਾਂ ਦੇ



ਕਾਰਨਾਂ ਦੀ ਤਹਿ ਤੱਕ ਅੱਪੜਦਿਆਂ ਉਸਨੂੰ ਇਸ ਕਿਸਮ ਦੀ ਸੂਝ ਵੱਲ ਵਧਣ ਲਈ ਪ੍ਰੇਰਨਾ ਚਾਹੀਦਾ ਹੈ ਜੋ ਉਸ ਦੇ ਜੀਵਣ ਲਈ ਅਤਿਅੰਤ ਲੋੜੀਂਦੀ ਹੈ। ਅਧਿਆਪਕਾਂ ਤੇ ਮਾਪਿਆਂ ਨੂੰ ਕੇਵਲ ਸਕੂਲੀ ਸਿਲੇਬਸ ਤੱਕ ਹੀ ਸੀਮਤ ਨਹੀਂ ਰਹਿਣਾ ਚਾਹੀਦਾ। ਜ਼ਰੂਰੀ ਨਹੀਂ ਕਿ ਸਕੂਲੀ ਸਿਲੇਬਸ ਵਿੱਚ ਬੱਚੇ ਰਾਹੀ ਪ੍ਰਾਪਤ ਕੀਤੇ ਨੰਬਰ ਉਸਦਾ ਜੀਵਣ ਪੰਧ ਤਹਿ ਕਰਨ ਵਿੱਚ ਮਦਦ ਕਰਨ। ਬੱਚੇ ਦੇ ਆ ਰਹੇ ਉੱਤਮ ਨੰਬਰਾਂ ਨੂੰ ਕਿਸੇ ਤਰ੍ਹਾਂ ਵੀ ਬੱਚੇ ਦੇ ਉੱਤਮ ਵਰਤਾਅ ਜਾਂ ਰੁਝਾਨਾਂ ਦਾ ਪੈਮਾਨਾ ਨਹੀਂ ਮੰਨਿਆ ਜਾ ਸਕਦਾ। ਇਸ ਸਮੇਂ ਸਕੂਲ ਪੜ੍ਹਾਈ ਨਾਲ ਜਰੂਰੀ ਹੈ ਕਿ ਬੱਚੇ ਨੂੰ ਉੱਤਮ ਮਨੁੱਖ ਬਣਨ ਲਈ ਉਸਦੀ ਸ਼ਖਸ਼ੀਅਤ ਦਾ ਸਤਿਕਾਰ ਕਰਦਿਆਂ ਸਿੱਖਿਆ ਦਿੱਤੀ ਜਾਣੀ ਚਾਹੀਦੀ ਹੈ। ਮਾਪਿਆਂ ਅਤੇ ਅਧਿਆਪਕਾਂ ਵੱਲੋਂ ਵੀ ਉੱਤਮ ਸ਼ਖਸ਼ੀਅਤ ਵਾਲੀਆਂ ਉਦਾਹਰਣਾਂ ਬਣਕੇ ਬੱਚੇ ਸਾਹਮਣੇ ਪੇਸ਼ ਹੋਣਾ ਚਾਹੀਦਾ ਹੈ। ਸ਼ਰਾਬੀ ਆਦਤਾਂ ਵਾਲਾ ਬਾਪ ਜਾਂ ਅਧਿਆਪਕ ਕਦੇ ਵੀ ਬੱਚਿਆਂ ਨੂੰ ਸ਼ਰਾਬ ਤੋਂ ਤੌਬਾ ਕਰਨ ਦੀ ਸਿੱਖਿਆ ਨੂੰ ਅਮਲੀ ਜਾਮਾ ਨਹੀ ਪਹਿਨਾ ਸਕਦਾ। ਹਾਂ ਇਹ ਹੋ ਸਕਦਾ ਹੈ ਕਿ ਉਸਦੀ ਅਜਿਹੀ ਆਦਤ ਤੋਂ ਮਿਲੀਆਂ ਬੇ-ਹੱਦ ਤੰਗੀਆਂ ਕਾਰਨ ਬੱਚਾ ਆਪਣੀ ਸਵੈ-ਸੂਝ ਦੁਆਰਾ ਅਜਿਹੀ ਆਦਤ ਤੋਂ ਸਵੈ ਹੀ ਤੌਬਾ ਕਰ ਦੇਵੇ। ਅਕਸਰ ਅਜਿਹਾ ਵਾਪਰਨ ਦੀਆਂ ਘਟਨਾਵਾਂ ਘੱਟ ਵਾਪਰਦੀਆਂ ਹਨ।

ਬੱਚੇ ਅੰਦਰ ਨਰੋਏ ਸੱਭਿਆਚਾਰ ਦੀ ਅਹਿਮੀਅਤ ਅਤੇ ਨਰੋਈਆਂ ਕਦਰਾਂ ਕੀਮਤਾਂ ਦਾ ਸੰਕਲਪ ਉਸਦੀ ਸੂਝ ਅੰਦਰ ਅਹਿਮ ਹਿੱਸਾ ਬਣਨਾ ਚਾਹੀਦਾ ਹੈ। ਜਿੰਨਾ ਵੱਧ ਤੋਂ ਵੱਧ ਸੰਭਵ ਹੋ ਸਕੇ ਬੱਚੇ ਨੂੰ ਉਸਦੀ ਬੋਲੀ ਵਿੱਚ ਹੀ ਸਿਖਾਇਆ ਜਾਣਾ ਚਾਹੀਦਾ ਹੈ। ਭਾਰਤੀ ਸੱਭਿਆਚਾਰ ਅਤੇ ਭਾਰਤੀ ਲੋਕਾਂ ਨੂੰ ਆਪਣੀਆਂ ਕਦਰਾਂ ਕੀਮਤਾਂ ਤੋਂ ਵਾਂਝੇ ਲਿਜਾਣ ਲਈ ਅੰਗਰੇਜ਼ਾਂ ਨੇ ਇਸ ਤੱਥ ਨੂੰ ਮਨੋਵਿਗਿਆਨਕ ਅਧਾਰ ਬਣਾ ਕੇ ਵਰਤਿਆ। 12 ਸਾਲਾਂ ਤੋਂ ਬਾਅਦ ਵਾਲੀ ਉਮਰ ਦੇ ਬੱਚੇ ਲਈ ਸਾਡੇ ਸਕੂਲ ਸਿਲੇਬਸ ਤੋਂ ਬਾਹਰ ਜਾਕੇ ਸਹਾਇਕ ਪ੍ਰਕਿਰਿਆਵਾਂ ਦੁਆਰਾ ਉਸਦੇ ਵਿਵਹਾਰ ਨੂੰ ਠੀਕ ਰੁਝਾਨ ਦੇਣ ਲਈ ਹਰ ਸੰਭਵ ਯਤਨ ਕਰਨੇ ਚਾਹੀਦੇ ਹਨ। ਹਰ ਵਸਤੂ ਦੇ ਦੋਵੇਂ ਪੱਖਾਂ ਭਾਵ ਕੀ ਬੁਰਾ ਹੈ ਅਤੇ ਕੀ ਚੰਗਾ ਹੈ ਦੀ ਸੋਝੀ ਸਮੇਂ ਸਮੇਂ ਤੇ ਮਿਲਦੀ ਰਹਿਣੀ ਚਾਹੀਦੀ ਹੈ। ਸਮਾਜਿਕ ਘਟਨਾਵਾਂ ਦੇ ਸੰਦਰਭ ਵਿੱਚ ਵਾਪਰ ਰਹੀਆਂ ਗੱਲਾਂ ਦੇ ਕਾਰਨਾਂ ਅਤੇ ਕਾਰਜਾਂ ਬਾਰੇ ਉਸਨੂੰ ਸਮੇਂ ਸਮੇਂ ਸੁਚੇਤ ਕਰਦੇ ਰਹਿਣਾ ਚਾਹੀਦਾ ਹੈ।

ਇਹ ਉਮਰ ਬੱਚੇ ਦੀ ਸ਼ਖਸ਼ੀਅਤ ਦੇ ਸਥਾਈਪੁਣੇ ਲਈ ਬਹੁਤ ਹੀ ਅਹਿਮੀਅਤ ਰਖਦੀ ਹੈ। ਬੱਚੇ ਦੇ ਸਵੈਮਾਨ ਨੂੰ ਹਰ ਪੱਖੋਂ ਸੁਰੱਖਿਅਤ ਰੱਖਣਾ ਅਤਿ ਜਰੂਰੀ ਹੈ। ਬੱਚੇ ਵੱਲੋਂ ਪ੍ਰਗਟਾਏ ਹਰ ਚੰਗੇ ਰੁਝਾਨ ਦੀ ਪ੍ਰੋੜ੍ਹਤਾ ਹੋਣੀ ਚਾਹੀਦੀ ਹੈ। ਉਸ ਵੱਲੋਂ ਪ੍ਰਗਟਾਏ ਨਕਾਰਆਤਮਿਕ ਰੁਝਾਨ ਦੇ ਕਾਰਨਾਂ ਦੀ ਤਹਿ ਤੱਕ ਪੁੱਜਕੇ ਉਸਦੀ ਬਦਲੀ ਲਈ ਸੰਤੁਲਿਤ ਵਿਵਹਾਰ ਅਤੇ ਪਹੁੰਚ ਦੀ ਅਤਿ ਜਰੂਰਤ ਹੁੰਦੀ ਹੈ ਨਾ ਕਿ ਨਿਖੇਧਆਤਮਿਕ ਭਾਵ ਨਿੰਦਣ ਅਤੇ ਗਾਲੀ-ਗਲੋਚ ਭਰੇ ਵਿਵਹਾਰ ਦੀ।

ਸੋ ਉਪਰੋਕਤ ਵਿਚਾਰ ਵਟਾਂਦਰੇ ਤੋਂ ਬਾਅਦ ਅਸੀ ਇਸੇ ਸਿੱਟੇ ਤੇ ਪੁਜਦੇ ਹਾਂ ਕਿ ਬੱਚੇ ਦੀ ਉਮਰ ਅਤੇ ਮਾਨਸਿਕ ਸਤਰ ਦਾ ਖਿਆਲ ਰੱਖਦਿਆਂ, ਉਸਦੇ ਸਵੈਮਾਨ ਅਤੇ ਸ਼ਖਸ਼ੀਅਤ ਦੀ ਕਦਰ ਕਰਦਿਆਂ, ਉਸ ਨਾਲ ਸਹਿਯੋਗੀ ਅਤੇ ਮਿੱਤਰਾਨਾ ਵਿਵਹਾਰ ਦੁਆਰਾ ਉਸ ਅੰਦਰ ਸਥਾਈ ਹਾਂ-ਵਾਦੀ ਰੁਝਾਨ ਵਿਕਸਿਤ ਕਰਨ ਵਿੱਚ ਹੀ ਸਮੁੱਚੇ ਸਮਾਜ ਦੀ ਭਲਾਈ ਹੈ।

## ਸਹਾਇਤਾ

1. ਏ ਐਸ ਖਰਲਵੀਰ ਦੁਆਰਾ ਸਾਥੀ ਬਲਦੇਵ ਸਿੰਘ ਧਾਮੀ ਰਾਹੀ ਇੰਗਲੈਂਡ ਤੋਂ ਭੇਜੇ ਗਏ - - - - - - - 500 ਰੁਪਏ
2. ਹਰੀਸ਼ ਮਲਹੋਤਰਾ ਬਰਮਿੰਘਮ ਵੱਲੋਂ ਇੰਗਲੈਂਡ ਤੋਂ ਸ਼ਹਾਇਤਾ ਵਜੋਂ ਭੇਜੇ ਗਏ - - - - - - - - - - - - 500 ਰੁਪਏ
3. ਬਘੇਰ ਸਿੰਘ-ਸੁਖਵਿੰਦਰ ਕੌਰ ਅਤੇ ਅਵਤਾਰ ਸਿੰਘ-ਮਨਮੋਹਣ ਕੌਰ ਦੇ ਵਿਆਹ ਦੀ ਖੁਸ਼ੀ ਵਿੱਚ - - - - 400 ਰੁਪਏ
4. ਚੌਧਰੀ ਪਵਨ ਕੁਮਾਰ ਰੱਤੋਂ ਵਲੋਂ ਨਵੇਂ ਘਰ ਵਿੱਚ ਪ੍ਰਵੇਸ਼ ਕਰਨ ਦੀ ਖੁਸ਼ੀ ਵਿੱਚ - - - - - - - - - - - - - 50 ਰੁਪਏ

## ਸ਼ੋਕ ਸਮਾਚਾਰ

●● ਮਿਤੀ 9-2-96 ਨੂੰ ਭਾਰਗੋ ਨਗਰ ਦੇ ਵਸਨੀਕ ਡਾ ਕਸਤੂਰੀ ਲਾਲ, ਜੋ ਕਿ ਬਠਿੰਡਾ ਜਿਲੇ ਦੇ ਅਯੁਰਵੈਦਿਕ ਅਤੇ ਯੂਨਾਨੀ ਅਫਸਰ ਸਨ, ਦੀ ਲੁਧਿਆਣੇ ਵਿਖੇ ਰਹੱਸਮਈ ਹਾਲਤਾਂ ਵਿੱਚ ਹੱਤਿਆ ਕਰ ਦਿੱਤੀ ਗਈ। ਉਨ੍ਹਾਂ ਦੀ ਪੁੜਪੁੜੀ ਵਿੱਚ ਗੋਲੀ ਮਾਰੀ ਗਈ ਸੀ। ਉਨ੍ਹਾਂ ਦੀ ਲਾਸ਼ ਸ਼ੇਰਪੁਰ ਚੌਕ ਦੇ ਲਾਗੇ ਜੀ ਟੀ ਰੋਡ ਦੇ ਕਿਨਾਰੇ ਝਾੜੀਆਂ ਵਿੱਚ ਅਸਤ-ਵਿਅਸਤ ਹਾਲਤਾਂ ਵਿੱਚ ਪਾਈ ਗਈ। ਉਹ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੀ ਜਲੰਧਰ (ਸ਼ਹਿਰੀ) ਇਕਾਈ ਦੇ ਪ੍ਰਧਾਨ ਸ੍ਰੀ ਰਾਕੇਸ਼ ਕੁਮਾਰ ਦੇ ਪਿਤਾ ਸਨ। ਅਦਾਰਾ ਤਰਕਸ਼ੀਲ ਉਨ੍ਹਾਂ ਦੇ ਇਸ ਗਹਿਰੇ ਦੁੱਖ ਵਿੱਚ ਸ਼ਰੀਕ ਹੁੰਦਾ ਹੈ।

# ਤਰਕਸ਼ੀਲ ਸੁਸਾਇਟੀ ਦਾ ਦਸਵਾਂ ਡੈਲੀਗੇਟ ਇਜਲਾਸ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਦਸਵਾਂ ਸਾਲਾਨਾ ਡੈਲੀਗੇਟ ਇਜਲਾਸ ਬੀਤੇ ਦਿਨ ਪੰਜਾਬੀ ਭਵਨ ਵਿਖੇ ਸੰਪੰਨ ਹੋਇਆ। ਦੋ ਦਿਨ ਚੱਲੇ ਇਸ ਇਜਲਾਸ ਵਿੱਚ ਪੰਜਾਬ ਭਰ ਤੋਂ 54 ਇਕਾਈਆਂ ਦੇ ਲਗਭਗ 200 ਡੈਲੀਗੇਟਾਂ ਅਤੇ ਦਰਸ਼ਕਾਂ ਨੇ ਭਾਗ ਲਿਆ। ਖਚਾ-ਖਚ ਭਰੇ ਸੈਮੀਨਾਰ ਹਾਲ ਵਿੱਚ ਉਦਘਾਟਨੀ ਸਮਾਰੋਹ ਸਮੇਂ ਸ਼ਹੀਦੇ ਆਜ਼ਮ ਸ੍. ਭਗਤ ਸਿੰਘ ਦੇ ਭਾਣਜੇ ਤੇ ਜਮਹੂਰੀ ਅਧਿਕਾਰ ਸਭਾ ਦੇ ਆਗੂ ਪ੍ਰੋ. ਜਗਮੋਹਨ ਸਿੰਘ ਅਤੇ ਆਸਟ੍ਰੇਲੀਆ ਤੋਂ ਆਏ ਹੋਏ ਤਰਕਸ਼ੀਲ ਸ੍ਰੀ ਮਨਜੀਤ ਸਿੰਘ ਬਤੌਰ ਮੁੱਖ ਮਹਿਮਾਨ ਸ਼ਾਮਲ ਹੋਏ। ਡਾ ਰਾਜਿੰਦਰ ਪਾਲ ਨੇ ਆਏ ਮਹਿਮਾਨਾਂ ਅਤੇ ਡੈਲੀਗੇਟਾਂ ਨਾਲ ਸੁਸਾਇਟੀ ਬਾਰੇ ਸੰਖੇਪ ਜਾਣਕਾਰੀ ਸਾਂਝੀ ਕੀਤੀ।

ਡੈਲੀਗੇਟਾਂ ਨੂੰ ਸੰਬੋਧਨ ਕਰਦੇ ਹੋਏ ਪ੍ਰੋ. ਜਗਮੋਹਨ ਨੇ ਆਪਣੇ ਉਦਘਾਟਨੀ ਭਾਸ਼ਣ ਵਿੱਚ ਕਿਹਾ ਕਿ 'ਤਰਕਸ਼ੀਲਤਾ' ਤੋਂ ਬਿਨਾਂ ਜ਼ਿੰਦਗੀ ਅਧੂਰੀ ਅਤੇ ਅਰਥਹੀਣ ਹੈ। ਉਨ੍ਹਾਂ ਅੱਗੇ ਬੋਲਦਿਆਂ ਕਿਹਾ ਕਿ ਸ਼ਹੀਦ ਭਗਤ ਸਿੰਘ ਦੇ ਪੂਰੇ ਪੰਜਾਬ ਵਿੱਚ ਹੀ ਨਹੀ ਸਗੋਂ ਪੂਰੇ ਭਾਰਤ ਵਿੱਚ ਹਰਮਨ-ਪਿਆਰੇ ਹੋਣ ਦਾ ਕਾਰਨ, ਉਨ੍ਹਾਂ ਦੀ ਜ਼ਿੰਦਗੀ ਦਾ ਅਧਾਰ ਤਰਕਸ਼ੀਲਤਾ ਹੋਣਾ ਹੀ ਸੀ। ਉਨ੍ਹਾਂ ਖਾਸ ਤੌਰ ਤੇ ਨੌਜਵਾਨ ਪੀੜ੍ਹੀ ਨੂੰ ਅਪੀਲ ਕੀਤੀ ਕਿ ਉਹ ਆਪਣੀ ਜ਼ਿੰਦਗੀ ਵਿੱਚ 'ਤਰਕਸ਼ੀਲਤਾ' ਅਪਨਾਉਣ ਤਾਂ ਜੋ ਉਹ ਖੁਦ ਚੰਗੀ-ਜ਼ਿੰਦਗੀ ਜੀਅ ਸਕਣ ਅਤੇ ਲੋਕਾਂ ਨੂੰ ਚੰਗੇਰੀ ਜ਼ਿੰਦਗੀ ਜਿਉਣ ਦੀ ਸੇਧ ਦੇ ਸਕਣ।

ਆਸਟ੍ਰੇਲੀਆ ਤੋਂ ਵਿਸ਼ੇਸ਼ ਤੌਰ ਤੇ ਪੁੱਜੇ ਸ੍ਰੀ ਮਨਜੀਤ ਸਿੰਘ, ਨੇ ਵਿਸ਼ਵ ਭਰ ਦੇ ਜੋਤਸ਼ੀਆਂ ਨੂੰ ਇਹ ਖੁੱਲ੍ਹਾ ਚੈਲਿੰਜ ਕੀਤਾ ਹੋਇਆ ਹੈ ਕਿ ਜੇ ਕੋਈ ਵੀ ਜੋਤਸ਼ੀ,ਜੋਤਿਸ਼ ਸਬੰਧੀ ਬਹਿਸ ਕਰਕੇ ਉਨ੍ਹਾਂ ਨੂੰ ਹਰਾ ਦੇਵੇ ਤਾਂ ਉਹ ਆਪਣੇ ਵਲੋਂ ਉਸਨੂੰ ਦਸ-ਹਜ਼ਾਰ ਡਾਲਰ ਇਨਾਮ ਵਜੋਂ ਦੇਣਗੇ। ਉਨ੍ਹਾਂ ਨੇ ਹੱਥ ਦੀਆਂ ਰੇਖਾਵਾਂ, ਰਾਸ਼ੀਫਲ ਅਤੇ ਗ੍ਰਹਿ ਦਸ਼ਾ ਬਾਰੇ ਡੈਲੀਗੇਟਾਂ ਨਾਲ ਤਰਕ-ਭਰਪੂਰ ਜਾਣਕਾਰੀ ਸਾਂਝੀ ਕੀਤੀ।

ਸਮਾਗਮ ਦੇ ਦੂਜੇ ਸ਼ੈਸ਼ਨ ਵਿੱਚ ਸੁਸਾਇਟੀ ਦੁਆਰਾ ਕੀਤੀਆਂ ਸਰਗਰਮੀਆਂ ਦੀ ਰੀਵੀਊ ਰਿਪੋਰਟ ਸੂਬਾ ਜਨਰਲ ਸਕੱਤਰ ਸ੍ਰੀ ਅਸ਼ੋਕ ਕੁਮਾਰ ਵਲੋਂ ਪੇਸ਼ ਕੀਤੀ ਗਈ।

ਰੀਵੀਊ ਰਿਪੋਰਟ ਉੱਪਰ ਪੰਜ ਘੰਟੇ ਲਗਾਤਾਰ ਚੱਲੀ ਬਹਿਸ ਵਿੱਚ ਘਾਟਾਂ/ਖਾਮੀਆਂ ਨੂੰ ਦੂਰ ਕਰਨ ਲਈ ਡੈਲੀਗੇਟਾਂ ਵੱਲੋਂ ਉਸਾਰੂ ਸੁਝਾਅ ਦਿੱਤੇ ਗਏ।

ਇਜਲਾਸ ਦੇ ਤੀਸਰੇ ਸ਼ੈਸ਼ਨ ਦੌਰਾਨ ਕੁਝ ਸੰਵਿਧਾਨਕ ਸੋਧਾਂ ਤੋਂ ਬਾਅਦ ਸੂਬਾ ਕਾਰਜਕਾਰਨੀ ਦੀ ਚੋਣ ਕੀਤੀ ਗਈ, ਜਿਸ ਵਿੱਚ ਸੁਰਵ ਸ੍ਰੀ ਕ੍ਰਿਸ਼ਨ ਬਰਗਾੜੀ ਨੂੰ ਸੂਬਾ ਪ੍ਰਧਾਨ, ਅਸ਼ੋਕ ਕੁਮਾਰ ਜਨਰਲ ਸਕੱਤਰ, ਸੁਖਵੰਤ ਸਿੰਘ ਮੀਤ ਪ੍ਰਧਾਨ, ਅਜੀਤ ਪ੍ਰਦੇਸੀ ਵਿੱਤ ਸਕੱਤਰ ਤੇ ਸੁਖਦੇਵ ਧੂਰੀ ਨੂੰ ਪ੍ਰੈਸ ਸਕੱਤਰ ਸਰਵਸੰਮਤੀ ਨਾਲ ਚੁਣਿਆ ਗਿਆ।

ਇਸ ਤੋਂ ਇਲਾਵਾ ਚਾਰ ਜ਼ੋਨ ਆਰਗੇਨਾਈਜ਼ਰ ਅਤੇ ਸੰਪਾਦਕੀ ਬੋਰਡ ਦੀ ਚੋਣ ਵੀ ਸਰਬ-ਸੰਮਤੀ ਨਾਲ ਕੀਤੀ ਗਈ। ਮੁੱਖ ਸੰਪਾਦਕ ਸ੍ਰੀ ਬਲਵਿੰਦਰ ਬਰਨਾਲਾ ਅਤੇ ਮੁੱਖ ਪ੍ਰਬੰਧਕ ਸ੍ਰੀ ਬਿੱਟੂ ਰੂਪੇਵਾਲੀ ਨੂੰ ਚੁਣਿਆ ਗਿਆ।

ਚੌਥੇ ਸ਼ੈਸ਼ਨ ਦੌਰਾਨ ਸੁਸਾਇਟੀ ਵਲੋਂ ਸਾਲ 1996 ਲਈ ਕਾਰਜ ਵਿਉਂਤ ਉਲੀਕੀ ਗਈ, ਜਿਸ ਵਿੱਚ 'ਤਰਕਸ਼ੀਲ ਕਾਫ਼ਲਾ' ਤੋਰਨ, ਤਰਕਸ਼ੀਲ ਭਵਨ ਬਣਾਉਣ, ਸਥਾਪਿਤ ਪਾਖੰਡੀਆਂ ਵਿਰੁੱਧ ਕਾਰਵਾਈ ਕਰਨ ਅਤੇ ਨਵੇਂ ਖੇਤਰਾਂ ਵਿੱਚ ਪ੍ਰਵੇਸ਼ ਕਰਨ ਆਦਿ ਨੂੰ ਪ੍ਰਮੁੱਖ ਤੌਰ ਤੇ ਸ਼ਾਮਿਲ ਕੀਤਾ ਗਿਆ।

ਇਜਲਾਸ ਵਿੱਚ ਇਹ ਵੀ ਪਾਸ ਕੀਤਾ ਗਿਆ ਸੁਸਾਇਟੀ ਦੇ ਦਫ਼ਤਰ ਦਾ ਖਰਚਾ ਚਲਾਉਣ ਲਈ ਹਰ ਇਕਾਈ 25 ਰੁਪਏ ਪ੍ਰਤੀ ਮੈਂਬਰ ਸੂਬਾ ਕਮੇਟੀ ਕੋਲ ਜ਼ਮਾਂ ਕਰਵਾਏਗੀ।

ਇਜਲਾਸ ਦੇ ਆਖਰੀ ਸ਼ੈਸ਼ਨ ਵਿੱਚ ਹਾਜ਼ਰ ਡੈਲੀਗੇਟਾਂ ਅਤੇ ਦਰਸ਼ਕਾਂ ਵੱਲੋਂ ਹੇਠ ਲਿਖੇ ਮਤੇ ਸਰਵਸੰਮਤੀ ਨਾਲ ਪਾਸ ਕੀਤੇ ਗਏ - ਸਰਕਾਰੀ/ਗੈਰਸਕਰਕਾਰੀ ਮੀਡੀਏ ਦੁਆਰਾ ਫੈਲਾਏ ਜਾ ਰਹੇ ਵਿਚਾਰਧਾਰਕ ਪ੍ਰਦੂਸ਼ਣ ਦੀ ਸਖਤ ਸ਼ਬਦਾਂ ਵਿੱਚ ਨਿੰਦਾ ਕਰਦਿਆਂ ਉਸਨੂੰ ਫੌਰੀ ਤੌਰ ਤੇ ਬੰਦ ਕਰਨ ਦੀ ਜੋਰਦਾਰ ਮੰਗ ਕੀਤੀ ਗਈ।

ਸਰਕਾਰ ਪਾਸੋਂ ਇਹ ਮੰਗ ਕੀਤੀ ਗਈ ਕਿ ਸਰਕਾਰੀ ਫਾਰਮਾਂ ਵਿੱਚੋਂ 'ਧਰਮ' ਦਾ ਕਾਲਮ (ਖਾਨਾ) ਕੱਢਿਆ ਜਾਵੇ।

ਸ਼ੋਰ ਪ੍ਰਦੂਸ਼ਣ ਨੂੰ ਰੋਕਣ ਲਈ ਧਾਰਮਿਕ/ਜਨਤਕ ਸਥਾਨਾਂ ਉੱਪਰ ਉੱਚੀ ਅਵਾਜ਼ ਵਿੱਚ ਸਪੀਕਰਾਂ ਦੇ ਵੱਜਣ ਤੇ ਪਾਬੰਦੀ ਲਾਉਣ ਦੀ ਸਰਕਾਰ ਪਾਸੋਂ ਮੰਗ ਕੀਤੀ ਗਈ।

ਅੰਤ ਵਿੱਚ ਮਾਸਟਰ ਰਾਜਿੰਦਰ ਭਦੌੜ ਨੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ। ਉਨ੍ਹਾਂ ਨੇ ਡੈਲੀਗੇਟਾਂ ਅਤੇ ਦਰਸ਼ਕਾਂ ਨੂੰ ਅਪੀਲ ਕਰਦਿਆਂ ਕਿਹਾ ਕਿ ਇਸ ਲੋਕ ਹਿਤੈਸ਼ੀ ਕਾਰਜ ਨੂੰ ਹੋਰ ਅੱਗੇ ਵਧਾਉਣ ਲਈ ਦ੍ਰਿੜ ਵਿਸ਼ਵਾਸ ਅਤੇ ਸਵੈ-ਨਿਸਚੇ ਨਾਲ ਯਤਨਸ਼ੀਲ ਰਹਿਣ।

ਇਸ ਇਜਲਾਸ ਦੇ ਵਧੀਆ ਪ੍ਰਬੰਧ ਲੁਧਿਆਣਾ ਇਕਾਈ ਦਾ ਵਿਸ਼ੇਸ ਤੌਰ ਤੇ ਧੰਨਵਾਦ ਕੀਤਾ ਗਿਆ।



# ਤਰਕਸ਼ੀਲਤਾ ਇੱਕ ਜੀਵਨ-ਜਾਚ ਹੈ : ਪ੍ਰੋ. ਜਗਮੋਹਨ ਸਿੰਘ

ਤਰਕਸ਼ੀਲ ਸੋਸਾਇਟੀ ਦੇ ਦਸਵੇਂ ਡੈਲੀਗੇਟ ਇਜਲਾਸ ਦਾ ਉਦਘਾਟਨ ਸ਼ਹੀਦ ਭਗਤ ਸਿੰਘ ਹੋਰਾਂ ਦੇ ਭਾਣਜੇ ਅਤੇ ਜਮਹੂਰੀ ਲਹਿਰ ਦੀ ਉਘੀ ਸ਼ਖਸੀਅਤ ਪ੍ਰੋ. ਜਗਮੋਹਨ ਸਿੰਘ ਨੇ ਕੀਤਾ। ਹੇਠ ਅਸੀਂ ਉਹਨਾਂ ਦੇ ਉਦਘਾਟਨੀ ਭਾਸ਼ਨ ਵਿੱਚੋਂ ਕੁਝ ਅੰਸ਼ ਪ੍ਰਕਾਸ਼ਿਤ ਕਰ ਰਹੇ ਹਾਂ।

- ***ਸੰਪਾਦਕੀ ਬੋਰਡ***

ਮੈਂ ਤੁਹਾਡੇ ਵਿੱਚੋਂ ਹਾਂ ਅਤੇ ਤੁਹਾਡਾ ਉਪਾਸ਼ਕ ਵੀ ਹਾਂ ਕਿ ਤੁਸੀਂ ਪਿਛਲੇ 10 ਸਾਲਾਂ ਤੋਂ ਨਿਰੰਤਰ ਜੂਝ ਰਹੇ ਹੋ - ਮੈਨੂੰ ਮੌਕਾ ਮਿਲਿਆ ਹੈ ਕਿ ਤੁਹਾਡੇ ਨਾਲ ਵਿਚਾਰ ਸਾਂਝੇ ਕਰਾਂ। ਮੇਰਾ ਪਹਿਲਾ ਨੁਕਤਾ ਹੈ ਕਿ ਤਰਕਸ਼ੀਲਤਾ ਇੱਕ ਜੀਵਨ ਜਾਚ ਹੈ, ਇਹ ਕੋਈ ਪੋਲੀਟੀਕਲ ਸਲੋਗਨ (ਸਿਆਸੀ ਨਾਅਰਾ) ਨਹੀਂ, ਇਹ ਇੱਕ ਜੀਵਨ ਜਾਚ ਦਾ ਤਰੀਕਾ ਹੈ। ਸ਼ਾਇਦ ਇਸੇ ਕਰਕੇ ਸ਼ਹੀਦ ਭਗਤ ਸਿੰਘ ਜਿਨ੍ਹਾਂ ਨੇ ਤਰਕਸ਼ੀਲਤਾ ਨੂੰ ਜੀਵਨ ਜਾਚ ਬਣਾਇਆ ਹੋਇਆ ਸੀ, ਉਹਨਾਂ ਨੇ ਬਹੁਤ ਮੁਸ਼ਕਿਲ ਦੀਆਂ ਘੜੀਆਂ ਵਿੱਚ ਵੀ ਆਪਣੇ ਆਪ ਨੂੰ ਪਰਖ ਕੇ ਦੇਖਿਆ ਕਿ ਮੈਂ ਉਸ ਜੀਵਨ ਜਾਚ ਤੋਂ ਕਿਤੇ ਥਿੜਕ ਤਾਂ ਨਹੀਂ ਗਿਆ। ਜਿਵੇਂ ਜਿਵੇਂ ਉਹਨਾਂ ਦਾ ਅਕੀਦਾ ਮਜ਼ਬੂਤ ਹੁੰਦਾ ਗਿਆ, ਉਹ ਆਪਣੀ ਗੱਲ ਲੋਕਾਂ ਤੱਕ ਪਹੁੰਚਾਉਣ ਵਿੱਚ ਸਫ਼ਲ ਹੋਏ। ਪਰ ਉਹਨਾਂ ਦੀ ਇੱਕ ਹੋਰ ਗੱਲ ਹੈ ਕਿ ਕੀ ਰੱਬ ਨੂੰ ਨਾ ਮੰਨਣਾ ਹੀ ਤਰਕਸ਼ੀਲਤਾ ਹੈ ? ਤਰਕਸ਼ੀਲ ਰੱਬ ਨੂੰ ਨਹੀਂ ਮੰਨੇਗਾ ਇਹ ਤਾਂ ਪੱਕਾ ਹੈ ਪਰ ਜੇ ਕੋਈ ਰੱਬ ਨੂੰ ਨਹੀ ਮੰਨਦਾ ਤਾਂ ਕੀ ਉਹ ਤਰਕਸ਼ੀਲ ਹੋ ਗਿਆ ਹੈ ਇਹ ਗੱਲ ਠੀਕ ਨਹੀ। ਇਹ ਚੀਜ਼ ਭਗਤ ਸਿੰਘ ਨੇ ਬੜੀ ਖੂਬੀ ਨਾਲ ਕਹੀ ਹੈ ਕਿ ਇੱਕ ਨਕਾਰਆਤਮਿਕ ਤਰੀਕਾ ਹੈ ਕਿ ਜਿਹੜਾ ਢਾਂਚਾ ਆਪਾਂ ਨੂੰ ਠੀਕ ਨਹੀ ਲਗਦਾ, ਉਹਦੇ ਤੇ ਆਪਾਂ ਖੁੱਲ੍ਹ ਕੇ ਬਹਿਸ ਕਰੀਏ, ਪਰ ਜਿੰਨਾ ਚਿਰ ਉਹਨੂੰ negate ਨਹੀ ਕਰਦੇ, ਓਨਾ ਚਿਰ ਉਹਦਾ ਦੂਜਾ ਰੂਪ ਸਾਹਮਣੇ ਨਹੀ ਆਉਂਦਾ। ਜਿਵੇਂ ਮਾਰਕਸ ਕਹਿੰਦਾ ਸੀ ਜਦ ਉਸਨੇ ਹੀਗਲ ਨੂੰ qoute ਕੀਤਾ ਸੀ ਕਿ "Let us see it by reversing" ਯਾਨੀ ਜਿਹੜੀ ਚੀਜ਼ ਸਮਝ ਨਹੀਂ ਲਗਦੀ ਜਰਾ ਉਹਨੂੰ ਪੁੱਠੇ ਕਰਕੇ ਤਾਂ ਦੇਖੋ ਫਿਰ ਉਸਦੀ ਅਸਲੀਅਤ ਤੁਹਾਨੂੰ ਸਮਝ ਲੱਗੇਗੀ। ਕਈ ਵਾਰੀ ਜਦੋਂ ਅਸੀ ਕਹਿੰਦੇ ਹਾਂ ਕਿ ਇਹ ਕਿਉਂ ਹੋ ਰਿਹਾ ਹੈ,ਇਹ ਗਲਤ ਹੈ,ਇਸਨੂੰ ਨਿਗੇਟ ਕਰਨ ਦੀ ਲੋੜ ਹੈ ਉਹ ਨਕਾਰਾਆਤਮਿਕ ਤਰੀਕਾ ਹੈ। ਪਰ ਜੇ ਤੁਸੀ ਉਸ ਨਕਾਰਆਤਮਿਕ ਤਰੀਕੇ ਤੱਕ ਰਹਿ ਜਾਉ ਤਾਂ Nihilist ਬਣ ਸਕਦੇ ਹੋ ਰੈਸ਼ਨਲਿਸਟ ਨਹੀ।

ਅਸੀ ਭੂਤ ਪ੍ਰੇਤਾਂ ਦੀ ਗੱਲ ਨੂੰ ਹਟਾਉਣਾ ਹੈ ਪਰ ਇਹ (ਭੂਤ ਪ੍ਰੇਤਾਂ ਦੇ ਸੰਕਲਪ) ਕਿਸੇ ਲੋੜ ਦੀ ਪੂਰਤੀ ਕਰ ਰਹੇ ਨੇ ਕਿਸੇ ਮਨੋਵਿਗਿਆਨਕ ਸੰਕਟ ਦਾ ਭਾਗ ਨੇ, ਉਥੇ ਆਪਣਾ ਅਗਲਾ ਰੋਲ ਸ਼ੁਰੂ ਹੁੰਦਾ ਹੈ, ਜਿਹੜਾ ਸਕਾਰਆਤਮਿਕ ਹੈ, ਕਿ ਇਹਦੇ ਵਾਸਤੇ ਹੋਰ ਕੀ ਕੀਤਾ ਜਾਵੇ। ਉਹ ਵਿਗਿਆਨ, ਉਹ ਤਰਕ ਜਿਹੜਾ ਲੋਕਾਂ ਦੀਆਂ ਸਮੱਸਿਆਵਾਂ ਨੂੰ ਸੰਬੋਧਿਤ ਹੋ ਸਕੇ ਇਸਦੀ ਸ਼ੁਰੂਆਤ ਹੋਣੀ ਇਸਦੇ ਲਈ ਜਰੂਰੀ ਹੈ। ਮੈਂ ਸਮਝਦਾ ਹਾਂ ਕਿ ਹੁਣ ਤੁਸੀਂ ਆਪਣੇ ਆਪ ਇਹ ਗੱਲ ਦੇਖ ਸਕਦੇ ਹੋ।

ਇੱਕ ਦੂਸਰੀ ਗੱਲ ਜੋ ਮੈਂ ਤੁਹਾਡੇ ਨਾਲ ਸਾਂਝੀ ਕਰਨੀ ਲੋਚਦਾ ਸਾਂ ਕਿ ਪਿਛਲੇ ਕੁਝ ਸਮੇਂ ਤੋਂ ਮੈਂ ਬੱਚਿਆਂ ਦੇ ਮਨੋਵਿਗਿਆਨ ਦੇ ਬਾਰੇ 'ਚ ਸਿੱਖਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਇਸ ਦੌਰਾਨ ਇਸ ਬਾਰੇ ਇੱਕ ਵਧੀਆ ਕਿਤਾਬ ਜੋ ਮੇਰੇ ਹੱਥ ਲੱਗੀ ਉਹ ਸੀ, 'Recovery of Man in Childhood' ਯਾਨੀ ਕਿ ਇਨਸਾਨ ਨੂੰ ਬੱਚੇ 'ਚੋ ਕਿਵੇਂ ਲੱਭਿਆ ਜਾਵੇ। ਕਹਿਣ ਦਾ ਭਾਵ ਹੈ ਕਿ ਸਾਡਾ ਜੋ ਬਹੁਤ ਸਾਰਾ ਸਮਾਜਿਕ process ਹੈ ਉਹ ਉਸ ਮਨੁੱਖਤਾ ਨੂੰ ਖਤਮ ਕਰ ਦਿੰਦਾ ਹੈ ਜਿਹੜੀ ਉਹਦੇ ਵਿੱਚ ਹੋਣੀ ਚਾਹੀਦੀ ਹੈ, ਮਨੁੱਖ ਦੀ ਹਮਦਰਦੀ, ਦੂਜਿਆਂ ਦਾ ਦਰਦ ਮਹਿਸੂਸ ਕਰਨ ਦੀ ਸਾਡੇ ਵਿੱਚ ਪ੍ਰਕਿਰਿਆ। ਇਸ ਵਿੱਚੋਂ ਜੋ ਗੱਲ ਤੁਹਾਡੇ ਲਈ ਮਹੱਤਵਪੂਰਨ ਹੈ ਉਹ ਇਹ ਹੈ ਕਿ ਸਿੱਖਣ ਦੀ ਇੱਕ ਖਾਸ ਸਟੇਜ ਹੈ, ਉਥੇ ਸਹਿਜ ਸੁਭਾਅ ਸਿੱਖਿਆ ਜਾਂਦਾ ਹੈ। ਜੇ ਤੁਸੀਂ ਉਸ ਵੇਲੇ ਨਹੀਂ ਸਿਖਾਇਆ ਤਾਂ ਬਾਅਦ ਵਿੱਚ ਤੁਸੀਂ ਉਸ ਲਈ ਜੂਝੋਗੇ ਤੇ ਤੁਹਾਨੂੰ ਬਹੁਤ ਮਿਹਨਤ ਕਰਨੀ ਪਵੇਗੀ ਉਹੀ ਗੱਲ ਸਿਖਾਉਣ ਵਿੱਚ। ਸੋ ਜਦੋਂ ਆਪਾਂ ਤਰਕਸ਼ੀਲਤਾ ਦੀ ਗੱਲ ਕਰਦੇ ਹਾਂ ਤਾਂ ਸਾਨੂੰ ਉਹ ਸਟੇਜ ਲੱਭਣੀ ਪਵੇਗੀ ਜਿਥੇ ਤਰਕਸ਼ੀਲਤਾ ਬੱਚੇ ਦੇ ਜੀਵਨ ਦਾ ਸਹਿਜ ਪੱਖ ਹੈ। ਇੱਕ ਮਨੋਵਿਗਿਆਨੀ ਅਨੁਸਾਰ ਇਹ ਸਮਾਂ 9 ਤੋਂ 12 ਸਾਲ ਦਾ ਹੈ। 9 ਸਾਲ ਦੀ ਉਮਰ ਵਿੱਚ ਬੱਚੇ ਵਿੱਚ skill ਸਿੱਖਣ ਦੀ ਰੁਚੀ ਸਹਿਜ ਭਾਅ ਹੁੰਦੀ ਹੈ। 10 ਸਾਲ ਦੀ ਉਮਰ ਵਿੱਚ ਉਹ ਵਿਗਿਆਨਕ ਹੋਣਾ ਸ਼ੁਰੂ ਹੁੰਦਾ ਹੈ, ਉਹ concrete ਤੋਂ Abstract (ਸਥੂਲ ਤੋਂ ਸੂਖਮ) ਵੱਲ ਚੱਲਦਾ ਹੈ, ਯਾਨੀ ਚੀਜ਼ਾਂ ਨੂੰ ਵੇਖ ਕੇ ਉਹਨਾਂ ਤੋਂ ਨਤੀਜੇ ਕੱਢਣੇ ਅਤੇ ਸਮਝਣੇ ਸ਼ੁਰੂ ਕਰ ਦਿੰਦਾ ਹੈ। ਸੋ ਇਹ ਉਮਰ ਹੈ ਜਿਥੇ ਤਰਕਸ਼ੀਲਤਾ ਪਹੁੰਚਾਉਣ ਦੀ ਵੱਧ ਲੋੜ ਹੈ।

ਜਦ ਸ਼ਹੀਦ ਭਗਤ ਸਿੰਘ ਦੇ ਬਾਰੇ ਜਾਣਨ ਦੀ ਕੋਸ਼ਿਸ਼ ਕਰਦੇ ਹਾ ਤਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਸ਼ਹੀਦ ਭਗਤ ਸਿੰਘ ਦੇ ਬਣਨ ਵਿੱਚ ਇੱਕ ਬਹੁਤ ਵੱਡੀ ਅਹਿਮੀਅਤ ਉਹਨਾਂ ਦੇ

ਦਾਦਾ ਜੀ ਦੀ ਦੇਣ ਹੈ। ਉਹਨਾਂ ਦੇ ਦਾਦਾ ਸ. ਅਰਜਨ ਸਿੰਘ ਹੋਰੀ ਚਾਹੇ ਆਰੀਆ ਸਮਾਜੀ ਸਨ ਪਰ ਉਸ ਵੇਲੇ ਦੇ ਅਨੁਸਾਰ ਉਹ ਤਰਕਸ਼ੀਲ ਸਨ ਕਿ ਰਸਮਾਂ ਰਿਵਾਜਾਂ ਪ੍ਰਤੀ ਅਤੇ ਛੂਤਛਾਤ ਪ੍ਰਤੀ ਨਕਾਰਆਤਮਿਕ ਸਨ ਅਤੇ ਦੂਜੇ ਪਾਸੇ ਮਨੁੱਖਤਾ ਨਾਲ ਡੂੰਘਾ ਪ੍ਰੇਮ ਸੀ। ਸੋ ਇਹਦੇ ਵੱਲ ਤੁਸੀਂ ਜਰੂਰ ਧਿਆਨ ਦਿਉ ਕਿ ਬੱਚੇ ਨੂੰ ਠੀਕ ਉਮਰ ਵਿੱਚ ਠੀਕ ਵਿਚਾਰ ਦਿੱਤੇ ਜਾਣ ਕਿਉਂਕਿ ਅਸੀ ਸੁੱਕੇ ਪੱਤਿਆਂ ਨੂੰ ਹਰਿਆਈ ਨਹੀ ਦੇ ਸਕਦੇ ਪਰ ਨਵੀਆਂ ਕਰੂੰਬਲਾਂ ਨੂੰ ਜਰੂਰ ਠੀਕ ਵਿਕਸਿਤ ਕਰ ਸਕਦੇ ਹਾਂ।

ਇੱਕ ਹੋਰ ਨੁਕਤਾ ਨਸ਼ਿਆਂ ਬਾਰੇ ਹੈ ਕਿ ਨਸ਼ਾ ਚਾਹੇ ਰੱਬ ਦਾ ਹੋਵੇ, ਚਾਹੇ ਅਫ਼ੀਮ ਦਾ, ਜਾਂ ਕੋਈ ਹੋਰ ਨਸ਼ਾ, ਉਹ ਤੁਹਾਨੂੰ ਤਰਕਸ਼ੀਲਤਾ ਤੋਂ ਥਿੜਕਾਵੇਗਾ ਇਸ ਤੋਂ ਬਚਣ ਦੀ ਅਤੇ ਇਸ ਖਿਲਾਫ ਲੜਨ ਦੀ ਲੋੜ ਹੈ।

.........ਅਸੀਂ ਜੋ ਖਾਂਦੇ ਹਾਂ ਤਾਂ ਉਹਦਾ ਉਹ ਭਾਗ ਜੋ ਸਾਡੇ ਸਰੀਰ ਲਈ ਲਾਭਦਾਇਕ ਹੁੰਦਾ ਹੈ ਉਹ ਸਾਡਾ ਸਰੀਰ ਸੋਖ ਲੈਂਦਾ ਹੈ ਅਤੇ ਬਾਕੀ ਬਾਹਰ ਕੱਢ ਦਿੰਦਾ ਹੈ। ਇਸੇ ਤਰ੍ਹਾਂ ਪੜ੍ਹਨਾ-ਘੋਖਣਾ ਬਹੁਤ ਜਰੂਰੀ ਹੈ, ਪਰ ਤਰਕਸ਼ੀਲ ਜੋ ਪੜ੍ਹਦਾ ਹੈ ਉਸ ਵਿੱਚੋਂ ਨਿਤਾਰ ਸਕੇ ਕਿ ਆਹ ਗੱਲ ਵਿਕਾਸ ਲਈ ਜਰੂਰੀ ਹੈ ਅਤੇ ਆਹ ਵਕਤੀ ਸੀ ਇਹਦੀ ਹੁਣ ਲੋੜ ਨਹੀਂ ਰਹੀ। ਜਿਸ ਤਰ੍ਹਾਂ ਭਗਤ ਸਿੰਘ ਨੇ ਜਦ ਅਨਾਰਕਿਜ਼ਮ ਬਾਰੇ ਪੜ੍ਹਿਆ ਤਾਂ ਇਹ ਨਿਤਾਰਾ ਕਰ ਲਿਆ ਕਿ ਇਹਨਾਂ ਦਾ ਰੱਬ ਬਾਰੇ ਜਾਂ ਸਥਾਪਿਤ ਹੋਈਆਂ ਹੋਰ ਮਿੱਥਾਂ ਨੂੰ ਰੱਦਣ ਵਾਲਾ ਪੱਖ ਤਾਂ ਠੀਕ ਹੈ, ਪਰ ਉਹਨਾਂ ਦਾ ਭਵਿੱਖ ਬਾਰੇ ਕੋਈ ਨਕਸ਼ਾ ਨਹੀਂ। ਸੋ ਭਗਤ ਸਿੰਘ ਹੋਰਾਂ ਨੇ ਉਹਨਾਂ ਦਾ ਪਹਿਲਾ ਭਾਗ ਲੈ ਲਿਆ ਅਤੇ ਉਸਦੇ ਨਾਲ ਦੂਸਰਾ ਭਾਗ ਖੁਦ ਬਣਾਉਣਾ ਸ਼ੁਰੂ ਕਰ ਦਿੱਤਾ ਕਿ ਆਉਣ ਵਾਲਾ ਭਵਿੱਖ ਕਿਹੋ ਜਿਹਾ ਹੋਣਾ ਚਾਹੀਦਾ ਹੈ। ਸੋ ਆਪਣੇ ਵਿਚਾਰਾਂ ਦੇ ਵਿਕਾਸ ਦੀ ਪ੍ਰਕਿਰਿਆ ਵੀ ਇਸੇ ਤਰ੍ਹਾਂ ਚਲਦੀ ਹੈ ਕਿ ਜਿਹੜਾ ਵਿਕਾਸਮਈ ਭਾਗ ਹੈ ਉਹ ਲੈ ਲਿਆ ਜਾਵੇ ਅਤੇ ਜਿਹੜਾ ਭਾਗ ਖੜੋਤ ਦਾ ਸ਼ਿਕਾਰ ਹੈ ਉਹ ਛੱਡ ਦਿੱਤਾ ਜਾਵੇ ਇਹੀ ਤਰਕਸ਼ੀਲ ਢੰਗ ਹੈ।

## ਸ਼ੋਕ ਸਮਾਗਮ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਆਰ. ਸੀ. ਐਫ਼ ਕਪੂਰਥਲਾ ਦੇ ਪ੍ਰਧਾਨ ਸ੍ਰੀ ਗੁਰਬਖਸ਼ ਸਲੋਹ ਦੇ ਪਿਤਾ ਸ੍ਰੀ ਠਾਕਰ ਦਾਸ ਜੀ ਦੀ ਯਾਦ ਵਿੱਚ ਇੱਕ ਸ਼ੋਕ ਸਮਾਗਮ ਕੀਤਾ ਗਿਆ। ਇਹ ਸਮਾਗਮ ਪ੍ਰਚੱਲਿਤ ਰੀਤੀ ਰਿਵਾਜਾਂ ਤੋਂ ਉਲਟ ਤਰਕਸ਼ੀਲ ਨਜ਼ਰੀਏ ਨਾਲ ਕੀਤਾ ਗਿਆ। ਮਰਨ ਉਪਰੰਤ ਕੀਤੀਆਂ ਜਾਂਦੀਆਂ ਬੇਲੋੜੀਆ ਰਸਮਾਂ ਉੱਤੇ ਵੱਖ ਵੱਖ ਬੁਲਾਰਿਆਂ ਨੇ ਭਰਪੂਰ ਵਿਚਾਰ ਦਿੱਤੇ। ਡਾ. ਸੁਰਿੰਦਰ ਅਜਨਾਤ ਜੀ ਨੇ ਬੋਲਦਿਆਂ ਕਿਹਾ ਕਿ ਆਤਮਾ, ਪੁਨਰਜਨਮ ਅਤੇ ਸਵਰਗ-ਨਰਕ ਮਨੁੱਖ ਦੀ ਕਲਪਨਾ ਤੋਂ ਵੱਧ ਕੁਝ ਨਹੀ। ਇਕਾਈ ਗੜ੍ਹਸ਼ੰਕਰ ਦੇ ਪ੍ਰਧਾਨ ਸੱਤਪਾਲ ਨੇ ਵਿਚਾਰ ਪ੍ਰਗਟ ਕੀਤੇ ਕਿ ਜਿੰਨ੍ਹਾਂ ਰਸਮਾਂ ਪਿੱਛੇ ਕੋਈ ਤਰਕ ਕੰਮ ਕਰਦਾ ਹੈ ਅਤੇ ਸਮਾਜ ਲਈ ਲਾਭਦਾਇਕ ਹਨ, ਉਹਨਾਂ ਨੂੰ ਅਪਨਾਉਣ ਵਿੱਚ ਹਿਚਕ ਨਹੀਂ ਹੋਣੀ ਚਾਹੀਦੀ ਪ੍ਰੰਤੂ ਤਰਕਹੀਣ ਰਸਮਾਂ ਦਾ ਬੋਝ ਨਹੀ ਢੋਣਾ ਚਾਹੀਦਾ। ਇਸ ਤੋਂ ਇਲਾਵਾ ਤੇਜਪਾਲ ਕਪੂਰਥਲਾ, ਇੰਦਰਜੀਤ ਸਿੰਘ ਰੰਗਕਰਮੀ, ਬਲਬੀਰ ਸਿੰਘ ਦੁਸਾਂਝ ਅਤੇ ਕੌਸ਼ਲ ਕਪੂਰਥਲਾ ਨੇ ਬੇਲੋੜੀਆਂ ਰਸਮਾਂ ਤਿਆਗਣ ਤੇ ਆਪਣੇ ਵਿਚਾਰ ਪੇਸ਼ ਕੀਤੇ। ਇਸ ਸਮਾਗਮ ਦੀ ਇੱਕ ਖਾਸੀਅਤ ਇਹ ਰਹੀ ਕਿ ਜਿੱਥੇ ਸਸਕਾਰ ਕਰਨ ਵੇਲੇ ਅਤੇ ਸਮਾਗਮ ਤੋਂ ਪਹਿਲਾਂ ਰਿਸ਼ਤੇਦਾਰਾਂ ਤੇ ਆਮ ਲੋਕਾਂ ਦੇ ਭਾਰੀ ਵਿਰੋਧ ਦਾ ਸਾਹਮਣਾ ਕਰਨਾ ਪਿਆ ਉੱਥੇ ਬਾਅਦ ਵਿੱਚ ਵਧੀਆ ਹੁੰਗਾਰਾ ਮਿਲਿਆ।

ਬੀਤੇ ਦਿਨੀ ਨਿਰਮਲ ਸਿੰਘ ਸੰਧੂਕਲਾਂ ਦੀ ਹੋਈ ਬੇਵਕਤ ਮੌਤ ਤੇ 'ਨਿਰਮਲ ਯਾਦਗਾਰੀ ਕਮੇਟੀ ਭਦੌੜ' ਵੱਲੋਂ ਇੱਕ ਸ਼ਰਧਾਂਜਲੀ ਸਮਾਰੋਹ ਕੀਤਾ ਗਿਆ। ਨਿਰਮਲ ਸਿੰਘ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਰਗਰਮ ਕਾਰਕੁੰਨਾਂ ਵਿੱਚੋਂ ਇੱਕ ਸੀ। ਇਸ ਤੋਂ ਇਲਾਵਾ ਉਹ ਕਈ ਸਮਾਜਸੇਵੀ ਸੰਸਥਾਵਾਂ ਜਿਵੇਂ ਪੇਂਡੂ ਜਾਗ੍ਰਤੀ ਕਲੱਬ ਸੰਧੂਕਲਾਂ, ਪਬਲਿਕ ਸਪੋਰਟਸ ਕਲੱਬ ਭਦੌੜ ਆਦਿ ਵਿੱਚ ਵੀ ਸਰਗਰਮ ਸੀ। ਉਹ ਆਪਣੇ ਨਾਲੋਂ ਵੱਧ ਲੋਕਾਂ ਲਈ ਕੰਮ ਕਰਦਾ ਸੀ। ਇਹ ਗੱਲ ਲੋਕਾਂ ਦੇ ਹੋਏ ਇਕੱਠ ਤੋਂ ਵੀ ਸਪੱਸ਼ਟ ਹੁੰਦੀ ਸੀ। ਇਸ ਸਮਾਰੋਹ ਦੀ ਵਿਲੱਖਣਤਾ ਇਸ ਗੱਲ ਵਿੱਚ ਸੀ ਕਿ ਇਸ ਵਿੱਚ ਅੱਖਾਂ ਦੇ ਮਾਹਰ ਅਤੇ ਮਾਨਸਿਕ ਰੋਗਾਂ ਦੇ ਮਾਹਰ ਡਾਕਟਰਾਂ ਨੂੰ ਵੀ ਬੁਲਾਇਆ ਗਿਆ। ਡਾਕਟਰ ਰਾਜਿੰਦਰਪਾਲ ਨੇ ਲੋਕਾਂ ਨੂੰ ਅੱਖਾਂ ਦੀ ਭਿਆਨਕ ਬਿਮਾਰੀਆਂ ਤੋਂ ਜਾਣੂੰ ਕਰਵਾਇਆ ਅਤੇ ਮੈਡੀਕਲ ਕਾਲਜ ਫਰੀਦਕੋਟ ਦੇ ਡਾ. ਹਰਬਾਗ ਨੇ ਮਾਨਸਿਕ ਰੋਗਾਂ ਬਾਰੇ ਚਾਨਣਾ ਪਾਇਆ।

ਪਬਲਿਕ ਸਪੋਰਟਸ ਕਲੱਬ ਦੇ ਸਕੱਤਰ ਮਾ. ਰਾਮ ਕੁਮਾਰ ਨੇ ਆਮ ਮੌਤ ਨੂੰ ਖੰਭ ਨਾਲੋਂ ਹੌਲੀ ਅਤੇ ਨਿਰਮਲ ਸਿੰਘ ਦੀ ਮੌਤ ਨੂੰ ਪਰਬਤ ਨਾਲੋਂ ਭਾਰੀ ਮੌਤ ਦੱਸਿਆ। ਮਾ. ਰਾਜਿੰਦਰ ਸਿੰਘ ਭਦੌੜ, ਡਾ. ਦਲਜੀਤ ਸਿੰਘ ਅਤੇ ਕ੍ਰਿਸ਼ਨ ਬਰਗਾੜੀ ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਵੀ ਸ਼ਰਧਾਂਜਲੀ ਭੇਟ ਕੀਤੀ ਗਈ।



# ਸਾਲਾਨਾ ਤਰਕਸ਼ੀਲ ਮੇਲਾ : ਇੱਕ ਰਿਪੋਰਟ

*ਰਾਜਪਾਲ ਸਿੰਘ*

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਡਾ. ਕਾਵੂਰ ਦੇ 98ਵੇਂ ਜਨਮ ਦਿਨ ਨੂੰ ਸਮਰਪਿਤ ਸਾਲਾਨਾ ਮੇਲਾ ਇਸ ਵਾਰ 17 ਫਰਵਰੀ ਨੂੰ ਜਗਰਾਉਂ ਨੇੜੇ ਪਿੰਡ ਗਾਲਿਬ ਕਲਾਂ ਵਿਖੇ ਮਨਾਇਆ ਗਿਆ। ਮੇਲੇ ਦੀ ਤਿਆਰੀ ਦੇ ਸਬੰਧ ਵਿੱਚ ਬਹੁਤ ਹੀ ਖਿੱਚ ਭਰਪੂਰ ਪੋਸਟਰ ਛਪਵਾ ਕੇ ਲਾਇਆ ਗਿਆ, ਆਲੇ ਦੁਆਲੇ ਦੇ ਪਿੰਡਾਂ ਵਿੱਚ ਮੁਨਿਆਦੀ ਕੀਤੀ ਗਈ ਅਤੇ ਵੱਡੀ ਪੱਧਰ ਤੇ ਫੰਡ ਮੁਹਿੰਮ ਚਲਾਈ ਗਈ। ਮੇਲੇ ਸਬੰਧੀ ਤਰਕਸ਼ੀਲ ਸੁਸਾਇਟੀ ਵੱਲੋਂ ਕੀਤੇ ਪ੍ਰਚਾਰ ਅਤੇ ਸੁਸਾਇਟੀ ਦੇ ਕੰਮ ਪ੍ਰਤੀ ਆਮ ਲੋਕਾਂ ਵਿੱਚ ਬਣੇ ਮਾਣ-ਸਤਿਕਾਰ ਸਦਕਾ ਮਿਥੇ ਸਮੇਂ ਤੇ ਲੋਕਾਂ ਦੀ ਵਹੀਰਾਂ ਗਾਲਿਬ ਕਲਾਂ ਦੇ ਸਰਕਾਰੀ ਸਕੂਲ ਵਿੱਚ ਸਮਾਗਮ ਵਾਲੀ ਥਾਂ ਵੱਲ ਚੱਲਣੀਆਂ ਸ਼ੁਰੂ ਹੋ ਗਈਆਂ। ਇਹ ਲੋਕ ਸੁਸਾਇਟੀ ਦੀਆਂ ਵੱਖ ਵੱਖ ਇਕਾਈਆਂ ਵੱਲੋਂ ਲਾਈਆਂ ਪ੍ਰਦਰਸ਼ਨੀਆਂ ਦੇਖਦੇ ਅਤੇ ਕਿਤਾਬਾਂ ਦੇ ਸਟਾਲਾਂ ਤੋਂ ਹੁੰਦੇ ਹੋਏ ਪੰਡਾਲ ਵਿੱਚ ਜੁੜਨ ਲੱਗੇ। ਤਦ ਸਟੇਜ ਤੋਂ ਲੋਕ ਸੰਗੀਤ ਮੰਡਲੀ ਛਾਜਲੀ ਦੇ ਲੋਕ-ਪੱਖੀ ਗੀਤਾਂ ਅਤੇ ਜਗਸੀਰ ਜੀਦਾ ਦੇ ਤਰਕਸ਼ੀਲ ਟੱਪਿਆਂ ਅਤੇ ਮਾਡਰਨ ਬੋਲੀਆਂ ਨੇ ਬੈਠੇ ਲੋਕਾਂ ਨੂੰ ਸਟੇਜ ਨਾਲ ਬੰਨ੍ਹੀ ਰੱਖਿਆ। ਜਿੱਥੇ ਲੋਕ ਸੰਗੀਤ ਮੰਡਲੀ ਛਾਜਲੀ ਵੱਲੋਂ ਢੱਡ ਸਾਰੰਗੀ ਅਤੇ ਅਲਗੋਜ਼ੇ ਵਰਗੇ ਲੋਕ-ਸਾਜ਼ਾਂ ਰਾਹੀਂ ਪੈਦਾ ਕੀਤਾ ਸੁਰ-ਤਾਲ ਰੰਗ ਬੰਨ੍ਹਦਾ ਸੀ ਉੱਥੇ ਜਗਸੀਰ ਜੀਦਾ ਦੇ ਟੱਪਿਆਂ ਵਿਚਲਾ ਡੂੰਘਾ ਵਿਅੰਗ ਸਰੋਤਿਆਂ ਨੂੰ ਆਪਣਾ ਸਾਰਾ ਧਿਆਨ ਸਟੇਜ ਤੇ ਇਕਾਗਰ ਕਰਨ ਲਈ ਮਜਬੂਰ ਕਰਦਾ ਸੀ।

ਮਿਥੇ ਪ੍ਰੋਗਰਾਮ ਤੋਂ ਥੋੜ੍ਹਾ ਲੇਟ, ਪ੍ਰੋਗਰਾਮ ਦਾ ਬਕਾਇਦਾ ਉਦਘਾਟਨ ਸ੍ਰੀਮਤੀ ਗੁਰਬਿੰਦਰ ਕੌਰ ਚਾਹਲ I.A.S. ਸਕੱਤਰ ਸਮਾਜ ਭਲਾਈ ਵਿਭਾਗ ਪੰਜਾਬ ਨੇ ਕੀਤਾ। ਉਨ੍ਹਾਂ ਨੇ ਸੁਸਾਇਟੀ ਦੇ ਕੰਮ ਦੀ ਸ਼ਲਾਘਾ ਕਰਦੇ ਹੋਏ ਕਿਹਾ ਕਿ ਪੁਰਾਣੀਆਂ ਧਾਰਨਾਵਾਂ ਛੱਡਣ ਵਿੱਚ ਸਮਾਂ ਲਗਦਾ ਹੈ, ਸੋ ਸੁਸਾਇਟੀ ਨੂੰ ਆਪਣਾ ਕੰਮ ਜਾਰੀ ਰੱਖਣਾ ਚਾਹੀਦਾ ਹੈ।

ਇਸ ਤੋਂ ਬਾਅਦ ਆਰਟ ਸੈਂਟਰ ਸਮਰਾਲਾ ਵੱਲੋਂ ਮਾਸਟਰ ਤ੍ਰਿਲੋਚਨ ਸਿੰਘ ਦੀ ਨਿਰਦੇਸ਼ਨਾ ਹੇਠ ਆਪਣਾ ਨਾਟਕ '....ਤੇ ਦੇਵ ਪੁਰਸ਼ ਹਾਰ ਗਏ' ਖੇਡਿਆ ਗਿਆ ਜੋ ਪੰਜਾਬੀ ਨਾਟਕ ਦੇ ਖੇਤਰ ਵਿੱਚ ਪੇਸ਼ਕਾਰੀਆਂ ਦੀ ਗਿਣਤੀ ਪੱਖੋਂ ਨਵਾਂ ਇਤਿਹਾਸ ਸਿਰਜ ਰਿਹਾ ਹੈ। ਇਸੇ ਟੀਮ ਵੱਲੋਂ ਦੂਜਾ ਨਾਟਕ 'ਸਾੜ੍ਹਸਤੀ' ਸੀ ਜਿਸ ਵਿੱਚ ਇਸ ਵਾਰ ਸਿਆਸਤਦਾਨਾਂ ਦੇ ਸਾਧਾਂ ਨਾਲ ਸਬੰਧਾਂ ਬਾਰੇ ਇੱਕ ਨਵਾਂ ਦ੍ਰਿਸ਼ ਜੋੜਿਆ ਗਿਆ। ਦੋਹਾਂ ਨਾਟਕਾਂ ਅਤੇ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ...' ਨੇ ਹਮੇਸ਼ਾ ਦੀ ਤਰ੍ਹਾਂ ਦਰਸ਼ਕਾਂ ਦੀ ਪ੍ਰਸੰਸਾ ਹਾਸਲ ਕਰਨ ਦੇ ਨਾਲ ਨਾਲ ਉਨ੍ਹਾਂ ਦੇ ਮਨਾਂ ਤੇ ਡੂੰਘਾ ਪ੍ਰਭਾਵ ਵੀ ਛੱਡਿਆ।

ਨਾਟਕਾਂ ਦੇ ਵਿਚਕਾਰ ਅਤੇ ਫਿਰ ਪ੍ਰੋਗਰਾਮ ਦੇ ਅੰਤ ਤੇ ਸੁਸਾਇਟੀ ਦੇ ਕਾਰਕੁੰਨਾਂ ਵੱਲੋਂ ਮੈਜਿਕ ਟ੍ਰਿੱਕ ਪੇਸ਼ ਕੀਤੇ ਗਏ। ਸਾਰੇ ਹੀ ਮੈਜਿਕ ਟ੍ਰਿੱਕ ਬਹੁਤ ਪ੍ਰਭਾਵਸ਼ਾਲੀ ਅਤੇ ਪ੍ਰੋਫੈਸ਼ਨਲ ਪੱਧਰ ਦੇ ਸਨ। ਲੁਧਿਆਣਾ ਇਕਾਈ ਵੱਲੋਂ ਗਰਮ ਭਖਦੇ ਸੰਗਲ ਨੂੰ ਹੱਥਾਂ ਨਾਲ ਠੰਢਾ ਕਰਨਾ ਅਤੇ ਸ਼ਾਹਕੋਟ ਇਕਾਈ ਦੇ ਜਿੰਦਰ ਬਾਗਪੁਰੀ ਦੇ ਬੋਤਲ ਗਾਇਬ ਕਰਨ ਦੇ ਟ੍ਰਿੱਕਾਂ ਨੇ ਵਿਸ਼ੇਸ਼ ਉਤਸੁਕਤਾ ਜਗਾਈ। ਇਸ ਤੋਂ ਬਿਨਾਂ ਰਾਮਪੁਰਾ ਇਕਾਈ ਦੇ ਜੰਟਾ ਸਿੰਘ ਅਤੇ ਤੇਜਪਾਲ ਕਪੂਰਥਲਾ ਨੇ ਬਹੁਤ ਮੁਹਾਰਤ ਨਾਲ ਟ੍ਰਿੱਕ ਪੇਸ਼ ਕੀਤੇ।

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਆਗੂ ਮਾਸਟਰ ਰਾਜਿੰਦਰ ਭਦੌੜ ਨੇ ਸਰੋਤਿਆਂ ਦੀ ਚੇਤਨਾ ਨੂੰ ਝੰਜੋੜ ਦੇਣ ਵਾਲੇ ਆਪਣੇ ਭਾਸ਼ਨ ਵਿੱਚ ਪਿੰਡਾਂ ਵਿੱਚ ਪ੍ਰਚੱਲਿਤ ਆਮ ਵਹਿਮਾਂ-ਭਰਮਾਂ ਤੋਂ ਲੈ ਕੇ ਸਾਧਾਂ-ਚੇਲਿਆਂ ਦੀਆਂ ਮੁਜਰਮਾਨਾ ਕਰਤੂਤਾਂ ਅਤੇ ਸਿਆਸਤਦਾਨਾਂ ਦੇ ਰੋਲ ਨੂੰ ਕਰੜੇ ਹੱਥੀ ਲੈਂਦਿਆਂ ਜਨਤਾ ਨੂੰ ਇਸ ਚੱਕਰ ਵਿੱਚੋਂ ਨਿਕਲਣ ਲਈ ਪ੍ਰੇਰਿਆ। ਮੇਲੇ ਵਿੱਚ ਵਿਸ਼ੇਸ਼ ਤੌਰ ਤੇ ਪੁੱਜੇ ਮਹਿਮਾਨਾਂ ਅੰਤੇ ਤਰਕਸ਼ੀਲਤਾ ਦੇ ਖੇਤਰ ਵਿੱਚ ਵਿਸ਼ੇਸ਼ ਯੋਗਦਾਨ ਪਾਉਣ ਵਾਲੇ ਹੇਠ ਲਿਖੇ ਵਿਅਕਤੀਆਂ ਨੂੰ ਯਾਦ ਚਿੰਨ੍ਹ (Momento) ਦੇ ਕੇ ਸਨਮਾਨਿਤ ਕੀਤਾ ਗਿਆ।

**ਅਬਦੁਲ ਭਾਈ ਵਕਾਨੀ** : ਇਹਨਾਂ ਨੇ ਗੁਜਰਾਤ ਵਿੱਚ ਅੰਧ-ਵਿਸ਼ਵਾਸਾ ਖਿਲਾਫ਼ ਝੰਡਾ ਚੁੱਕਿਆ ਹੋਇਆ ਹੈ। ਇਹਨਾਂ ਨੇ ਆਪਣੀ ਸਾਰੀ ਜਾਇਦਾਦ ਜਿਸਦੀ ਮੌਜੂਦਾ ਕੀਮਤ ਵੀਹ ਲੱਖ ਰੁਪਏ ਹੈ ਪਾਖੰਡੀ ਨੂੰ ਚੁਣੌਤੀ ਜਿੱਤਣ ਲਈ ਇਨਾਮ ਵਜੋਂ ਪੇਸ਼ ਕੀਤੀ ਹੋਈ ਹੈ। ਸਕੂਲ ਦੇ ਪ੍ਰਿੰਸੀਪਲ ਦੇ ਅਹੁਦੇ ਤੇ ਕੰਮ ਕਰਦੇ ਸ੍ਰੀ ਵਕਾਨੀ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੇ ਮੀਤ ਪ੍ਰਧਾਨ ਹਨ।

**ਬੀ. ਖਾਨ** : ਇਹ ਪੂਰਬੀ ਉੱਤਰ ਪ੍ਰਦੇਸ਼ ਵਿੱਚ ਬੱਚਿਆਂ ਦੀ ਸਿੱਖਿਆ ਨੂੰ ਵਧੇਰੇ ਵਿਗਿਆਨਕ ਅਤੇ ਮਨੋਰੰਜਕ ਬਣਾਉਣ ਦੇ ਖੇਤਰ ਵਿੱਚ ਕੰਮ ਕਰ ਰਹੇ ਹਨ। ਇਹਨਾਂ ਨੂੰ ਨੈਸ਼ਨਲ ਕੌਂਸਲ ਫਾਰ ਸਾਇੰਸ ਐਂਡ ਟੈਕਨਾਲੋਜੀ ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਕੰਮ ਦੇਖਣ ਲਈ ਦਰਸ਼ਕ ਵਜੋਂ ਭੇਜਿਆ ਗਿਆ ਸੀ।

**ਡਾ. ਸਵਰਾਜ ਸਿੰਘ** : ਅਮਰੀਕਾ ਵਿੱਚ ਲੇਜ਼ਰ ਸਰਜਰੀ ਦੇ ਮਾਹਿਰ

ਡਾਕਟਰ ਹਨ ਜੋ ਕੁਝ ਸਮੇਂ ਲਈ ਭਾਰਤ ਆਏ ਹੋਏ ਹਨ। ਅਗਾਂਹਵਧੂ ਸੋਚ ਦੇ ਧਾਰਨੀ ਹਨ ਅਤੇ ਅਮਰੀਕਾ ਵਿੱਚ ਬਹੁਤ ਸਾਰੀਆ ਸਮਾਜਿਕ ਅਤੇ ਪ੍ਰੋਫੈਸ਼ਨਲ ਜਥੇਬੰਦੀਆਂ ਦੇ ਆਗੂ ਹਨ।

ਗ੍ਰਾਮ ਪੰਚਾਇਤ ਭਲੂਰ : ਪਿੰਡ ਭਲੂਰ ਦੀ ਪੰਚਾਇਤ ਨੇ ਮਰਨੇ ਉਪਰੰਤ ਵੱਡਾ ਕਰਨ ਦੀ ਰਸਮ ਅਤੇ ਵਿਆਹ ਸ਼ਾਦੀਆਂ ਮੌਕੇ ਕੀਤੇ ਜਾਂਦੇ ਬਹੁਤ ਸਾਰੇ ਫਜ਼ੂਲ ਦੇ ਖਰਚੇ ਮਤਾ ਪਾਸ ਕਰਕੇ ਬੰਦ ਕੀਤੇ ਹੋਏ ਹਨ ਅਤੇ ਉਲੰਘਣਾ ਕਰਨ ਵਾਲੇ ਲਈ ਸਖਤ ਜੁਰਮਾਨਾ ਰੱਖਿਆ ਗਿਆ ਹੈ। ਜਿਸਦੇ ਲਈ ਇਸ ਪੰਚਾਇਤ ਨੂੰ ਸਨਮਾਨਿਤ ਕੀਤਾ ਗਿਆ।

ਲੁਧਿਆਣਾ ਇਕਾਈ ਦੇ ਕਾਰਕੁੰਨ ਰਵਿੰਦਰ ਰਵੀ ਅਤੇ ਉਹਨਾਂ ਦੀ ਪਤਨੀ ਨੂੰ ਬਿਨਾਂ ਦਾਜ ਦਹੇਜ ਅਤੇ ਧਾਰਮਿਕ ਰਸਮਾਂ ਦੇ ਵਿਆਹ ਕਰਵਾ ਕੇ ਮਿਸਾਲ ਪੈਦਾ ਕਰਨ ਲਈ ਯਾਦ ਚਿੰਨ੍ਹ ਭੇਟ ਕੀਤਾ ਗਿਆ।

ਇਸਤੋਂ ਬਿਨਾਂ ਗਰਾਮ ਪੰਚਾਇਤ ਸ਼ੇਖਾ ਨੂੰ ਵੀ ਯਾਦ ਚਿੰਨ੍ਹ ਦਿੱਤਾ ਜਾਣਾ ਸੀ ਪਰ ਉਹਨਾ ਦਾ ਕੋਈ ਨੁਮਾਇੰਦਾ ਉਥੇ ਨਹੀ ਪੁੱਜਾ ਸੀ। ਇਹਨਾਂ ਪਿੰਡ ਵਿੱਚੋਂ ਇੱਕ ਪਾਖੰਡੀ ਸਾਧੂ ਨੂੰ ਭਜਾ ਕੇ ਉਸ ਵੱਲੋਂ ਰੋਕੀ ਗਈ ਜਮੀਨ ਸਕੂਲ ਨੂੰ ਦੇਣ ਦਾ ਸ਼ਲਾਘਾਯੋਗ ਕੰਮ ਕੀਤਾ ਹੈ।

ਇਨ੍ਹਾਂ ਵਿੱਚੋਂ ਗੁਜਰਾਤ ਤੋਂ ਆਏ ਅਬਦੁਲ ਭਾਈ ਵਕਾਨੀ ਨੇ ਦਰਸ਼ਕਾਂ ਨਾਲ ਵਿਚਾਰ ਸਾਂਝੇ ਕਰਦਿਆਂ ਦੱਸਿਆ ਕਿ ਕਿਵੇਂ ਗੁਜਰਾਤ ਦੇ ਗਾਂਧੀਨਗਰ ਜਿਲ੍ਹੇ ਦੇ ਪਿੰਡ ਰੁਪਾਲ ਵਿੱਚ ਦੇਵੀ ਦੀ ਮੂਰਤੀ ਉੱਪਰ ਨਵਰਾਤਰੇ ਦੇ ਮੌਕੇ ਚਾਲੀ ਹਜ਼ਾਰ ਕਿਲੋ ਸ਼ੁੱਧ ਦੇਸੀ ਘਿਉ ਪਾਕੇ ਨਸ਼ਟ ਕੀਤਾ ਜਾਂਦਾ ਹੈ। ਇਸਨੂੰ ਰੋਕਣ ਲਈ ਉਸਨੇ ਪੰਜਾਬ ਦੇ ਤਰਕਸ਼ੀਲਾਂ ਪਾਸੋਂ ਵੀ ਮਦਦ ਦੀ ਮੰਗ ਕੀਤੀ।

ਸੋਸਾਇਟੀ ਦੇ ਮੌਜੂਦਾ ਸੂਬਾ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੇ ਇਲਾਕਾ ਇਕਾਈ ਤੇ ਮਹਿਮਾਨਾਂ ਧੰਨਵਾਦ ਕੀਤਾ। ਉਹਨਾਂ ਨੇ ਆਮ ਲੋਕਾਂ ਨੂੰ ਸਾਧਾਂ ਚੇਲਿਆਂ ਅਤੇ ਅੰਧ-ਵਿਸ਼ਵਾਸਾ ਖਿਲਾਫ਼ ਸੁਸਾਇਟੀ ਵਲੋਂ ਚਲਾਈ ਜਾ ਰਹੀ ਮੁਹਿੰਮ ਵਿੱਚ ਸਾਥ ਦੇਣ ਦੀ ਅਪੀਲ ਕੀਤੀ।

ਪ੍ਰੋਗਰਾਮ ਦੇ ਸਥਾਨ ਭਾਵ ਸਕੂਲ ਦੇ ਬਾਹਰਵਾਰ ਤਰ੍ਹਾਂ ਤਰ੍ਹਾਂ ਦੇ ਸਮਾਨ ਵਾਲੀਆਂ ਰੇੜ੍ਹੀਆਂ, ਵੱਖ ਵੱਖ ਇਕਾਈਆਂ ਵਲੋਂ ਲਿਆਂਦੇ ਗਏ ਵਹੀਕਲਾਂ ਅਤੇ ਮੇਲਾ ਵੇਖਣ ਆਏ ਲੋਕਾਂ ਦੇ ਭੀੜ ਭੜੱਕੇ ਸਦਕਾ ਪੂਰੀ ਤਰ੍ਹਾਂ ਰਵਾਇਤੀ ਮੇਲੇ ਵਾਲਾ ਮਹੌਲ ਬਣਿਆ ਹੋਇਆ ਸੀ। ਪਿਛਲੇ ਤਜਰਬੇ ਤੋਂ ਸਬਕ ਸਿਖਦੇ ਹੋਏ ਲੰਗਰ ਦਾ ਪ੍ਰਬੰਧ ਇਸ ਵਾਰ ਇੱਕ ਵੱਖਰੇ ਸਥਾਨ ਤੇ ਕੀਤਾ ਗਿਆ ਸੀ। ਇਕਾਈ ਪ੍ਰਧਾਨ ਜਸਵੰਤ ਸਿੰਘ ਮੇਲੇ ਤੇ ਜਾਣ ਦੀ ਲਾਲਸਾ ਨੂੰ ਭੁਲਾ ਕੇ ਇਸ ਦੀ ਨਿਗਰਾਨੀ ਕਰ ਰਿਹਾ ਸੀ। ਸਟੇਜ ਦੀ ਜਿਮੇਵਾਰੀ ਸੂਬਾ ਸਕੱਤਰ ਅਸ਼ੋਕ ਦੇ ਨਾਲ ਨਾਲ ਇਕਾਈ ਦੇ ਸਕੱਤਰ ਦਰਸ਼ਨ ਚਾਹਲ ਕਰ ਨਿਭਾਈ। ਕੁੱਲ ਮਿਲਾ ਕੇ ਤਰਕਸ਼ੀਲ ਸੋਸਾਇਟੀ ਪੰਜਾਬ ਦਾ ਇਹ ਸਲਾਨਾ ਮੇਲਾ ਪੂਰੀ ਤਰਾਂ ਸਫਲ ਰਿਹਾ। ਇਸ ਦੇ ਲਈ ਤਰਕਸ਼ੀਲ ਸੋਸਾਇਟੀ ਦੀ ਇਕਾਈ ਗਾਲਿਬ ਕਲਾਂ ਵਿਸ਼ੇਸ਼ ਸ਼ਲਾਘਾ ਦੀ ਹੱਕਦਾਰ ਹੈ ਕਿਉਕਿ ਇਹਨੇ ਇੱਕ ਨਵੀ ਇਕਾਈ ਹੋਣ ਦੇ ਬਾਵਜੂਦ ਐਡਾ ਵੱਡਾ ਪ੍ਰੋਗਰਾਮ ਸਫਲਤਾ ਨਾਲ ਸਿਰੇ ਚੜਾਇਆ।

## ਵਹਿਮਾਂ ਦੀ ਦਵਾਈ ਤਰਕਸ਼ੀਲ

*ਸੇਵਕ ਸਿੰਘ 'ਬੀਰ'*

ਪਹਿਲਾਂ ਮਟੀ ਤੇ ਦੀਵੇ ਲਾਏ,
ਫਿਰ ਮੰਦਰਾਂ 'ਚ ਮੱਥੇ ਰਗੜੇ ਬਈ।
ਪਖੰਡੀ ਸਾਧੂ ਲੁੱਟ ਕੇ ਖਾ ਗਏ,
ਪਰ ਹੱਲ ਨਾ ਹੋਏ ਝਗੜੇ ਬਈ।
ਸ਼ੀਰਨੀ ਸੁੱਖੀ ਗੁਰਦੁਆਰੇ,
ਹਨੂੰਮਾਨ ਦੇ ਮੰਨ ਪਕਾਏ ਸੀ।
ਪੱਥਰਾਂ ਦੀਆਂ ਮੂਰਤਾਂ 'ਚੋਂ ਕੁਝ ਨਾ ਮਿਲਿਆ,
ਸਿਰਫ ਦੁੱਖ ਹੀ ਝੋਲੀ ਪਾਏ ਸੀ।
ਥੱਕ ਹਾਰ ਕੇ ਬੈਠ ਗਏ,
ਹੁਣ ਕੁਝ ਨਾ ਮਨ ਨੂੰ ਭਾਵੇ ਜੀ।
ਭਾਈ ਪੁਜਾਰੀ ਕਿਸੇ ਨੂੰ ਕੀ ਦੇਵੇ,
ਉਹ ਤਾਂ ਆਪ ਮੰਗ ਕੇ ਖਾਵੇ ਜੀ।
ਧੱਕੇ ਖਾਕੇ ਫਿਰ ਮੈਂ ਲੋਕੋ,
ਤਰਕ ਦਾ ਰਾਹ ਅਪਣਾਇਆ ਸੀ।
ਕੱਢਕੇ ਵਹਿਮਾਂ ਭਰਮਾਂ ਨੂੰ,
ਤਰਕ ਨੂੰ ਮਨ ਵਸਾਇਆ ਸੀ।
ਘਰ ਬੈਠੇ ਹੀ ਹੁਣ ਤਾਂ ਯਾਰੋ,
ਤਰਕਸ਼ੀਲ ਪੜ੍ਹ ਲੈਂਦੇ ਹਾਂ।
ਕਦੇ ਕਿਸੇ ਨੂੰ ਕਸਰ ਨਹੀ ਹੋਈ,
ਹੁਣ ਕੋਈ ਦੁਖੜਾ ਨਹੀ ਸਹਿੰਦੇ ਹਾਂ।
ਹੁਣ ਪਤਾ ਲੱਗਾ ਮੈਨੂੰ ਕਿ,
ਸਾਨੂੰ ਕਿਸੇ ਭੂਤ ਦੀ ਨਹੀ ਖੁਮਾਰੀ ਸੀ।
ਤਰਕਸ਼ੀਲ ਹੈ ਦਵਾਈ ਜਿਸਦੀ,
ਵਹਿਮਾਂ ਦੀ ਸਾਨੂੰ ਬੀਮਾਰੀ ਸੀ।
ਅਜੇ ਵੀ ਜੇ ਭੂਤਾਂ ਤੋਂ ਬਚਣਾ,
ਤਰਕ ਦਾ ਰਾਹ ਅਪਣਾਓ ਜੀ।
ਵਹਿਮਾਂ ਭਰਮਾਂ ਨੂੰ ਦਿਲ 'ਚੋਂ ਕੱਢਕੇ,
ਤਰਕਸ਼ੀਲ ਬਣ ਜਾਓ ਜੀ।



# ਹਰਿਆਣੇ ਵਿੱਚ ਤਰਕਸ਼ੀਲ ਲਹਿਰ – ਸੰਭਾਵਨਾਵਾਂ ਅਤੇ ਚੁਣੌਤੀਆਂ

*ਰਾਜਪਾਲ ਸਿੰਘ*

ਤਰਕਸ਼ੀਲ ਵਿਚਾਰਧਾਰਾ ਤਿੜਾਂ ਵਾਲੇ ਘਾਹ ਵਾਂਗ ਹਿੰਦੁਸਤਾਨ ਦੇ ਵਿਗਿਆਨਕ ਸੋਚ ਪੱਖੋਂ ਉਜਾੜ ਪਏ ਜਨ-ਜੀਵਨ ਉੱਤੇ ਫੈਲਦੀ ਜਾ ਰਹੀ ਹੈ। ਦੱਖਣੀ ਭਾਰਤ ਅਤੇ ਲੰਕਾ ਦੀ ਧਰਤੀ ਉੱਤੇ ਤਰਕਸ਼ੀਲ ਵਿਚਾਰਧਾਰਾ ਦਾ ਜਿਹੜਾ ਪੌਦਾ ਡਾ. ਕਾਵੂਰ ਅਤੇ ਹੋਰ ਤਰਕਸ਼ੀਲ ਚਿੰਤਕਾਂ/ਕਾਮਿਆਂ ਨੇ ਲਾਇਆ, ਉਸਨੂੰ ਪੰਜਾਬ ਦੀ ਉਪਜਾਊ ਮਿੱਟੀ ਨੇ ਬੜੀ ਤੇਜੀ ਨਾਲ ਅਪਣਾਇਆ ਅਤੇ ਫੈਲਾਇਆ। ਮਾਲਵੇ ਦੀ ਧਰਤੀ ਤੋਂ ਸ਼ੁਰੂ ਹੋ ਕੇ ਇਸ ਵਿਚਾਰਧਾਰਾ ਨੇ ਬੜੀ ਜਲਦੀ ਹੀ ਦੁਆਬੇ ਅਤੇ ਫਿਰ ਮਾਝੇ ਵੱਲ ਆਪਣੀਆਂ ਸ਼ਾਖਾਵਾਂ ਫੈਲਾ ਦਿੱਤੀਆਂ। ਇਸੇ ਦੌਰਾਨ ਹੀ ਇਸਦੀਆਂ ਕੁਝ ਤਿੜਾਂ ਹਰਿਆਣੇ ਅਤੇ ਰਾਜਸਥਾਨ ਵੱਲ ਵਧ ਗਈਆਂ ਤੇ ਇਹਨਾਂ ਸੂਬਿਆਂ ਦੇ ਪੰਜਾਬ ਨਾਲ ਲਗਦੇ ਹਿੱਸਿਆਂ ਵਿੱਚ ਆਪਣੇ ਪ੍ਰਭਾਵ ਦੀ ਹਰਿਆਲੀ ਦਿਖਾਉਣੀ ਸ਼ੁਰੂ ਕਰ ਦਿੱਤੀ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਹਰਿਆਣੇ ਵਿੱਚ ਤਰਕਸ਼ੀਲ ਸੁਸਾਇਟੀ ਨੇ ਆਪਣੀਆਂ ਨਵੀਆਂ ਜੜ੍ਹਾਂ ਚੰਗੀ ਤਰ੍ਹਾਂ ਲਾ ਲਈਆਂ ਹਨ ਅਤੇ ਉਹ ਆਪਣੇ ਤੌਰ ਤੇ ਸਰਗਰਮੀਆਂ ਕਰਦੀ ਹੋਈ ਵਧ-ਫੁੱਲ ਰਹੀ ਹੈ।

ਹਰਿਆਣੇ ਦੇ ਤਰਕਸ਼ੀਲ ਸਾਥੀਆਂ ਅੱਗੇ ਬਹੁਤ ਹੀ ਵੱਡੀਆਂ ਸੰਭਾਵਨਾਵਾਂ ਅਤੇ ਬਹੁਤ ਹੀ ਵੱਡੀਆਂ ਚੁਣੌਤੀਆਂ ਪਈਆਂ ਹਨ। ਸੰਭਾਵਨਾਵਾਂ ਇਸ ਪੱਖੋਂ ਹਨ ਕਿ ਭਾਰਤ ਦਾ ਹਿੰਦੀ-ਭਾਸ਼ੀ ਖੇਤਰ ਬਹੁਤ ਵਿਸ਼ਾਲ ਹੈ, ਅੰਧ-ਵਿਸ਼ਵਾਸ਼ਾਂ ਵਿੱਚ ਬੁਰੀ ਤਰ੍ਹਾਂ ਗ੍ਰਸਿਆ ਹੋਇਆ ਹੈ ਅਤੇ ਇਸ ਕਿਸਮ ਦੀਆਂ ਸੁਧਾਰਕ ਲਹਿਰਾਂ ਨੇ ਬਹੁਤ ਘੱਟ ਕੰਮ ਕੀਤਾ ਹੋਇਆ ਹੈ। ਸੋ ਉੱਤਰੀ ਭਾਰਤ ਦੇ ਹਿੰਦੀ-ਭਾਸ਼ੀ ਰਾਜਾਂ ਵਿੱਚ ਅੰਧਵਿਸ਼ਵਾਸਾਂ ਤੇ ਹੱਲਾ ਬੋਲਣ ਲਈ ਹਰਿਆਣੇ ਦੇ ਤਰਕਸ਼ੀਲ ਇਕ ਆਗੂ ਦਾ ਰੋਲ ਅਦਾ ਕਰ ਸਕਦੇ ਹਨ।

ਪਰ ਦੂਜੇ ਪਾਸੇ ਇਸ ਖੇਤਰ ਦੀ ਸੱਭਿਆਚਾਰਕ ਵਿਰਾਸਤ ਵਿੱਚ ਅਗਾਂਹਵਧੂ ਪਦਾਰਥਵਾਦੀ ਤੱਤ ਬਹੁਤ ਗੌਣ ਰਹੇ ਹਨ। ਅਧਿਆਤਮਵਾਦੀ, ਰੂੜੀਵਾਦੀ ਅਤੇ ਕਰਮਕਾਂਡੀ ਤੱਤ ਸਦੀਆਂ ਤੋਂ ਭਾਰੂ ਰਹਿਣ ਕਰਕੇ ਲੋਕ-ਮਾਨਸ ਦੇ ਅਵਚੇਤਨ ਦਾ ਪੱਕਾ ਹਿੱਸਾ ਬਣੇ ਹੋਏ ਹਨ; ਜਾਤ-ਪਾਤੀ ਪ੍ਰਬੰਧ ਦੀ ਜਕੜ ਅਜੇ ਵੀ ਕਾਫ਼ੀ ਜੋਰਦਾਰ ਹੈ। ਇਹਨਾਂ ਵਿਚਾਰਾਂ ਦੀ ਜਕੜ ਵਿੱਚੋਂ ਲੋਕਾਂ ਨੂੰ ਕੱਢਣਾ ਬਹੁਤ ਵੱਡਾ ਅਤੇ ਅਹਿਮ ਕਾਰਜ ਹੈ ਜੋ ਇਸ ਖੇਤਰ ਦੇ ਤਰਕਸ਼ੀਲਾਂ ਲਈ ਬਹੁਤ ਵੱਡੀ ਚੁਣੌਤੀ ਹੈ। ਇਸ ਤੋਂ ਇਲਾਵਾ ਇਸ ਖੇਤਰ ਦੇ ਕੁਝ ਹਿੱਸਿਆਂ ਨੂੰ ਛੱਡ ਕੇ ਆਰਥਿਕ ਪਛੜੇਵਾਂ ਬਹੁਤ ਜਿਆਦਾ ਹੈ, ਪੈਦਾਵਾਰੀ ਤਰੀਕੇ ਗੈਰਵਿਗਿਆਨਕ ਅਤੇ ਪਛੜੇ ਹੋਏ ਹਨ। ਜੀਵਨ ਦੇ ਇਹ ਪੱਖ ਅੰਧ-ਵਿਸ਼ਵਾਸਾਂ ਦੇ ਜਾਰੀ ਰਹਿਣ ਵਿੱਚ ਮਹੱਤਵਪੂਰਨ ਰੋਲ ਅਦਾ ਕਰਦੇ ਹਨ ਕਿਉਂ ਕਿ ਪਦਾਰਥਕ ਹਾਲਤਾਂ ਹਰ ਕਿਸਮ ਦੇ ਵਿਚਾਰਾਂ ਦੇ ਪੈਦਾ ਹੋਣ ਲਈ ਅਧਾਰ ਮੁਹੱਈਆਂ ਕਰਦੀਆਂ ਹਨ। ਹਰਿਆਣੇ ਵਿੱਚ ਤਰਕਸ਼ੀਲ ਲਹਿਰ ਦੇ ਪੈਦਾ ਹੋਣ ਤੇ ਫੈਲਣ ਪਿੱਛੇ ਵੀ ਇਸ ਤੱਤ ਦਾ ਰੋਲ ਹੈ ਕਿਉਂ ਕਿ ਹਰਿਆਣਾ ਦੇ ਕਾਫ਼ੀ ਹਿੱਸੇ ਅਤੇ ਇਸ ਦੇ ਨਾਲ ਲਗਦੇ ਦਿੱਲੀ ਅਤੇ ਪੱਛਮੀ ਉੱਤਰ ਪ੍ਰਦੇਸ਼ ਵਿੱਚ ਖੇਤੀ ਪੈਦਾਵਾਰ ਦਾ ਮਸ਼ੀਨੀਕਰਨ ਹੋਇਆ ਹੈ ਅਤੇ ਕੁਝ ਸਨਅਤੀਕਰਨ ਵੀ ਹੋਇਆ ਹੈ। ਪੈਦਾਵਾਰੀ ਸਾਧਨਾਂ ਦੀ ਇਸ ਤਰੱਕੀ ਨਾਲ ਅੰਧਵਿਸ਼ਵਾਸੀ ਅਤੇ ਰੂੜੀਵਾਦੀ ਵਿਚਾਰ ਬੇਮੇਲ ਹੁੰਦੇ ਹਨ ਜਿਸ ਵਿੱਚੋਂ ਵਿਗਿਆਨਕ੍ਰ ਵਿਚਾਰਾਂ ਦੇ ਪੈਦਾ ਹੋਣ ਅਤੇ ਫੈਲਣ ਲਈ ਮਾਹੌਲ ਪੈਦਾ ਹੁੰਦਾ ਹੈ। ਤਰਕਸ਼ੀਲ ਲਹਿਰ ਨੂੰ ਇਨ੍ਹਾਂ ਹਾਲਤਾਂ ਦਾ ਲਾਹਾ ਲੈਣ ਲਈ ਤੇਜੀ ਨਾਲ ਅੱਗੇ ਆਉਣਾ ਪਵੇਗਾ।

ਜਿੱਥੇ ਹਰਿਆਣੇ ਵਿੱਚ ਪਹਿਲਾਂ ਕੇਵਲ ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਪ੍ਰਕਾਸ਼ਿਤ ਸਾਹਿਤ ਅਤੇ ਮੈਗਜੀਨ ਹੀ ਜਾਂਦਾ ਸੀ ਉਥੇ ਹੁਣ ਰੈਸ਼ਨਲਿਸਟ ਸੋਸਾਇਟੀ (ਤਰਕਸ਼ੀਲ ਸੰਮਤੀ) ਹਰਿਆਣਾ ਨੇ ਹਿੰਦੀ ਵਿੱਚ ਆਪਣਾ ਇੱਕ ਦੋ-ਮਾਸਕ ਮੈਗਜ਼ੀਨ 'ਤਰਕਜਯੋਤੀ' ਕੱਢਣਾ ਸ਼ੁਰੂ ਕਰ ਦਿੱਤਾ ਹੈ। ਇਸ ਮੈਗਜ਼ੀਨ ਦਾ ਮੈਟਰ ਦੇਖ ਕੇ ਸਪਸ਼ਟ ਹੁੰਦਾ ਹੈ ਕਿ ਇਹ ਮੈਗਜ਼ੀਨ ਵੀ 'ਤਰਕਸ਼ੀਲ' ਦੀ ਤਰ੍ਹਾਂ ਲੋਕਾਂ ਦਾ ਹਰਮਨ ਪਿਆਰਾ ਮੈਗਜ਼ੀਨ ਬਣ ਸਕਣ ਦੀ ਸਮਰੱਥਾ ਰੱਖਦਾ ਹੈ। ਪਰ ਜਿਵੇਂ ਕਿ ਉੱਪਰ ਕਿਹਾ ਗਿਆ ਹੈ ਕਿ ਹਿੰਦੀ ਖੇਤਰ ਦੀਆ ਵੱਖਰੀਆਂ ਸਮੱਸਿਆਵਾਂ ਹਨ। ਪੱਤਰਕਾਰੀ ਦੇ ਖੇਤਰ ਵਿੱਚ 'ਤਰਕ-ਜਯੋਤੀ' ਨੂੰ ਪੰਜਾਬੀ ਭਾਸ਼ਾ ਨਾਲੋਂ ਵੱਖਰੇ ਮਾਹੌਲ ਦਾ ਟਾਕਰਾ ਕਰਨਾ ਪੈਣਾ ਹੈ। ਹਿੰਦੀ ਦੇ ਲੱਗਭੱਗ ਸਾਰੇ ਹੀ ਅਖਬਾਰ ਅਤੇ ਮੈਗਜ਼ੀਨ ਰਾਸ਼ੀਫ਼ਲ, ਭੂਤ-ਪ੍ਰੇਤਾਂ ਦੀਆਂ ਰਹੱਸਮਈ ਕਹਾਣੀਆਂ ਅਤੇ ਮੰਤਰ-ਤੰਤਰ ਬਾਰੇ ਗੈਰ ਵਿਗਿਆਨਕ ਲੇਖ ਲਗਾਤਾਰ ਛਾਪਦੇ ਰਹਿੰਦੇ ਹਨ। ਹਿੰਦੀ ਦੀਆਂ ਕੁਝ ਪੱਤਰਕਾਵਾਂ ਤਾਂ ਵਿਸ਼ੇਸ਼ ਤੌਰ ਤੇ ਇਸੇ ਕੁਝ ਨੂੰ ਸਮਰਪਿਤ ਹਨ। ਇਹਨਾਂ ਨੇ ਹਿੰਦੀ ਪਾਠਕ ਵਰਗ ਨੂੰ ਇੱਕ ਖਾਸ ਤਰ੍ਹਾਂ ਦਾ ਉਕਸਾਊ ਅਤੇ ਭਰਮਾਊ ਸਾਹਿਤ ਪੜ੍ਹਨ ਦੇ ਚਸਕੇ ਤੇ ਪਾਇਆ ਹੋਇਆ ਹੈ। ਸੋ 'ਤਰਕਜਯੋਤੀ' ਅਤੇ ਹਿੰਦੀ ਭਾਸ਼ਾ ਵਿੱਚ ਹੋਰ ਤਰਕਸ਼ੀਲ ਸਾਹਿਤ ਲਈ ਜਿਥੇ ਪਾਠਕਾਂ ਦੀ ਬਹੁਤ ਵੱਡੀ ਗਿੰਣਤੀ ਮੌਜੂਦ ਹੈ ਉਥੇ ਇਸ ਪਾਠਕ ਵਰਗ ਦੀ ਮਾਨਸਿਕਤਾ ਵਿਚੋਂ ਅੰਧਵਿਸ਼ਵਾਸੀ ਵਿਚਾਰਾਂ ਨੂੰ ਖਤਮ ਕਰਨ ਲਈ ਚਾਲੂ ਕਿਸਮ ਦੀ ਹਿੰਦੀ ਪਤਕਾਰਤਾ ਦਾ ਨੰਗੇ ਧੜ ਮੁਕਾਬਲਾ ਕਰਨ ਦਾ ਚੈਲਿੰਜ ਵੀ ਦਰਪੇਸ਼ ਹੈ। ਇਸ ਅਹਿਮ ਕਾਰਜ ਲਈ ਸਾਡਾ ਹਰ ਕਿਸਮ ਦਾ ਸਹਿਯੋਗ ਹਰਿਆਣੇ ਦੇ ਇਨਾਂ ਸਾਥੀਆਂ ਲਈ ਹਾਜਰ ਰਹੇਗਾ।●

# ਹੱਡਬੀਤੀਆਂ/ਜੱਗਬੀਤੀਆਂ

## ਜਦ ਤੁਲਸੀ ਦੇ ਬੂਟੇ ਨਾਲ ਵਿਆਹ ਕੀਤਾ

*ਪ੍ਰਦੀਪ ਗੋਇਲ*

ਇੱਕ ਧਾਰਮਿਕ ਪ੍ਰੋਗਰਾਮ ਮੇਰੇ ਮਿੱਤਰ ਦੇ ਘਰ ਹੋਇਆ। ਜਿਸ ਵਿੱਚ ਮੈਨੂੰ ਵੀ ਸ਼ਰੀਕ ਹੋਣ ਦਾ ਮੌਕਾ ਮਿਲਿਆ, ਇਸ ਪ੍ਰੋਗਰਾਮ ਦਾ ਨਾਂ ਸੀ 'ਤੁਲਸਾਂ ਦਾ ਵਿਆਹ' ਜਿਸ ਵਿੱਚ ਤੁਲਸੀ ਦੇ ਬੂਟੇ ਦਾ ਵਿਆਹ ਕੀਤਾ ਜਾਂਦਾ ਹੈ। ਜਿਸ ਤਰ੍ਹਾਂ ਲੜਕੀ ਦਾ ਵਿਆਹ ਕੀਤਾ ਜਾਂਦਾ ਹੈ ਉਸੇ ਤਰ੍ਹਾਂ ਤੁਲਸੀ ਦੇ ਬੂਟੇ ਦਾ ਵਿਆਹ ਕੀਤਾ ਜਾਂਦਾ ਹੈ। ਤੁਲਸੀ ਦੇ ਵਿਆਹ ਵਿੱਚ ਵੀ ਉਨ੍ਹਾਂ ਵਲੋਂ ਰਿਸ਼ਤੇਦਾਰਾਂ, ਆਂਢੀ ਗੁਆਂਢੀ ਅਤੇ ਭਾਈਚਾਰੇ ਨੂੰ ਸੱਦਿਆ ਗਿਆ। ਉਨ੍ਹਾਂ ਦੇ ਚਾਹ-ਪਾਣੀ ਦਾ ਪ੍ਰਬੰਧ ਕੀਤਾ ਗਿਆ। ਪੰਡਿਤ ਜੀ ਸ਼ੁਭ ਮਹੂਰਤ ਦੇ ਵਕਤ ਪਹੁੰਚ ਗਏ। ਪੰਡਿਤ ਜੀ ਆਪਣੇ ਨਾਲ 'ਸ਼ਾਲਗਰਾਮ', ਜਿਸ ਨਾਲ ਤੁਲਸਾਂ ਦੇ ਫੇਰੇ ਹੋਣੇ ਸੀ, ਲੈ ਕੇ ਆਏ। ਪੰਡਿਤ ਜੀ ਨੇ ਫੇਰਿਆਂ ਦੀ ਤਿਆਰੀ ਕਰਕੇ ਮੰਤਰ ਪੜ੍ਹਨੇ ਸ਼ੁਰੂ ਕਰ ਦਿੱਤੇ। ਫਿਰ ਉਸਨੇ ਕਿਹਾ ਕਿ ਤੁਲਸਾਂ ਜੀ ਨੂੰ ਲੈ ਕੇ ਆਓ। ਇੱਕ ਗਮਲੇ ਵਿੱਚ ਤੁਲਸੀ ਦਾ ਬੂਟਾ ਲੱਗਿਆ ਹੋਇਆ ਸੀ ਜਿਸ ਨੂੰ ਇੱਕ ਦੁਲਹਨ ਦੀ ਤਰ੍ਹਾਂ ਸਜਾਇਆ ਹੋਇਆ ਸੀ। ਘਰ ਵਾਲੇ ਲੈ ਕੇ ਆਏ ਅਤੇ ਉਸਨੂੰ ਪੰਡਿਤ ਜੀ ਦੇ ਸਾਹਮਣੇ ਸ਼ਾਲਗਰਾਮ ਦੇ ਨਾਲ ਰੱਖ ਦਿੱਤਾ। ਪੰਡਿਤ ਜੀ ਨੇ ਮੰਤਰ ਪੜ੍ਹਨੇ ਸ਼ੁਰੂ ਕਰ ਦਿੱਤੇ। ਉਸ ਤੋਂ ਬਾਅਦ ਤੁਲਸੀ ਦੇ ਬੂਟੇ ਦੇ ਫੇਰੇ ਹੋਏ ਅਤੇ ਕੰਨਿਆ ਦਾਨ ਕੀਤਾ ਗਿਆ। ਫਿਰ ਘਰ ਵਾਲਿਆਂ ਦੇ ਰਿਸ਼ਤੇਦਾਰਾਂ ਨੇ ਅਤੇ ਭਾਈਚਾਰੇ ਨੇ ਤੁਲਸਾਂ ਨੂੰ ਸ਼ਗਨ ਪਾਏ ਜਿਸ ਵਿੱਚ ਨਕਦ ਰਾਸ਼ੀ ਅਤੇ ਕੱਪੜੇ-ਲੱਤੇ ਦਿੱਤੇ ਗਏ। ਘਰ ਵਾਲਿਆਂ ਨੇ ਦਹੇਜ ਵਿੱਚ ਇੱਕ ਸੋਨੇ ਦਾ ਕੋਕਾ, ਚਾਰ ਟੂਮਾਂ, ਬਾਰਾਂ ਭਾਂਡੇ, ਦੋ ਸੂਟ, ਦੋ ਸਾੜ੍ਹੀਆਂ ਅਤੇ ਨਕਦੀ 501 ਰੁਪਏ ਦਿੱਤੇ। ਬਾਕੀ ਖਰਚ ਉਨ੍ਹਾਂ ਨੇ ਚਾਹ ਪਾਣੀ ਤੇ ਕੀਤਾ।

ਕੁੱਲ ਮਿਲਾ ਕੇ ਉਨ੍ਹਾਂ ਦਾ ਇਸ ਪ੍ਰੋਗਰਾਮ ਤੇ ਸੱਤ ਹਜ਼ਾਰ ਰੁਪਏ ਦਾ ਖਰਚ ਹੋ ਗਿਆ। ਮੈਂ ਆਪਣੇ ਮਿੱਤਰ ਨੂੰ ਪੁੱਛੇ ਬਿਨਾਂ ਨਾ ਰਹਿ ਸਕਿਆ ਕਿ ਇਹ ਸਭ ਇੰਨਾ ਖਰਚਾ ਕਿਉਂ ਕੀਤਾ? ਤਾਂ ਉਹ ਕਹਿਣ ਲੱਗਿਆ ਕਿ ਮੇਰੇ ਕੋਈ ਭੈਣ ਨਹੀਂ ਇਸ ਲਈ ਮੇਰੇ ਮਾਤਾ ਪਿਤਾ ਨੇ ਇਹ ਕੰਨਿਆ ਦਾਨ ਕਰਕੇ ਇੱਕ ਬਹੁਤ ਵੱਡਾ ਜੱਗ ਕੀਤਾ ਹੈ ਤੇ ਇਸ ਦਾ ਪੁੰਨ ਪ੍ਰਾਪਤ ਕੀਤਾ ਹੈ। ਮੈਂ ਉਸਨੂੰ ਕਿਹਾ ਕਿ ਇਹ, ਧਨ ਤਾਂ ਪੰਡਿਤ ਜੀ ਲੈ ਗਏ ਹਨ। ਇਹ ਕਿਸੇ ਗਰੀਬ ਦੇ ਕੰਮ ਤਾਂ ਨਹੀਂ ਆਏ। ਜੇਕਰ ਤੁਸੀਂ ਕਿਸੇ ਗਰੀਬ ਲੜਕੀ ਦੇ ਵਿਆਹ ਵਿੱਚ ਹਿੱਸਾ ਪਾਇਆ ਹੁੰਦਾ ਤਾਂ ਉਹ ਇਸ ਨਾਲੋਂ ਕਿਤੇ ਸਾਰਥਿਕ ਹੁੰਦਾ। ਅਸਲੀ ਕੰਨਿਆ ਦਾਨ ਤਾਂ ਉਹੀ ਹੁੰਦਾ। ਇਸ ਤੇ ਉਹ ਮਿੱਤਰ ਕੁਝ ਨਾ ਬੋਲ ਸਕਿਆ ਅਤੇ ਚੁੱਪ ਵੱਟ ਗਿਆ।

## ਸ਼ੇਖ ਫੱਤੇ ਦੀ ਖੀਰ

*ਸਰਬਜੀਤ ਮਲਕਪੁਰੀ*

ਤਿੰਨ ਕੁ ਸਾਲ ਪਹਿਲਾਂ ਦੀ ਗੱਲ ਹੈ ਕਿ ਮੈਂ ਸਰਦੀਆਂ ਦੀਆਂ ਛੁੱਟੀਆਂ ਬਿਤਾਉਣ ਆਪਣੇ ਮਾਸੀ ਜੀ ਕੋਲ ਬਾਗਪੁਰ (ਨਕੋਦਰ) ਗਿਆ। ਮਾਸੀ ਜੀ ਦੇ ਵੱਡੇ ਲੜਕੇ ਜਿੰਨ੍ਹਾਂ ਦਾ ਉੱਗੀ ਅੱਡੇ ਤੇ ਕਲੀਨਿਕ ਹੈ, ਉਹਨਾਂ ਨਾਲ ਦੁਕਾਨ ਤੇ ਜਾਣ ਨਾਲ ਮੇਰੀ ਮੁਲਾਕਾਤ ਉਨ੍ਹਾਂ ਦੇ ਦੋਸਤ ਕਾਮਰੇਡ ਮੇਹਰ ਜੀ ਨਾਲ ਹੋਈ, ਜੋ ਵਹਿਮਾਂ-ਭਰਮਾਂ ਆਦਿ ਪਾਖੰਡਾਂ ਤੋਂ ਮੁਕਤ ਹਨ। ਪਰ ਉਨ੍ਹਾਂ ਦੀ ਇੱਕ ਲੜਕੀ, ਨੂੰਹਾਂ ਅਤੇ ਸੁਪਤਨੀ ਇਨ੍ਹਾਂ ਬਾਬਿਆਂ, ਮੜ੍ਹੀਆਂ ਵਿੱਚ ਪੂਰਨ ਵਿਸ਼ਵਾਸ ਰੱਖਦੇ ਸਨ। ਲੋਹੜੀ ਵਾਲੇ ਦਿਨ ਅਸੀਂ ਉਨ੍ਹਾਂ ਦੇ ਘਰ ਗਏ ਅਤੇ ਰਸੋਈ ਵਿੱਚ ਬਣ ਰਹੀ ਖੀਰ ਖਾਣ ਦੀ ਇੱਛਾ ਜਾਹਿਰ ਕੀਤੀ ਪਰ ਪਤਾ ਲੱਗਾ ਕਿ ਇਹ ਖੀਰ ਸ਼ੇਖਫੱਤੇ (ਜੰਡਿਆਲਾ ਗੁਰੂ ਤੋਂ 4 ਕਿਲੋਮੀਟਰ ਦੂਰ ਕਿਸੇ ਪੀਰ ਦੀ ਖਾਨਗਾਹ) ਲਿਜਾਣ ਲਈ ਬਣਾਈ ਜਾ ਰਹੀ ਹੈ। ਉਨ੍ਹਾਂ ਦੇ ਦੱਸਣ ਅਨੁਸਾਰ ਜੋ ਇਸ ਖੀਰ ਨੂੰ ਲਿਜਾਣ ਤੋ ਪਹਿਲਾਂ ਖਾਣ ਲੱਗਦਾ ਹੈ ਤਾਂ ਖੀਰ ਸੁੰਡੀਆਂ ਬਣ ਜਾਂਦੀ ਹੈ। ਸਾਡੇ ਕਾਫ਼ੀ ਸਮਝਾਉਣ ਤੇ ਵੀ ਉਨ੍ਹਾਂ ਦਾ ਅੰਧ-ਵਿਸ਼ਵਾਸ਼ ਨਾ ਟੁੱਟਿਆ। ਅਗਲੇ ਦਿਨ ਖੀਰ ਲੈ ਕੇ ਜਾਣਾ ਸੀ। ਰਸਤੇ ਵਿੱਚ ਖੀਰ ਖਾਣ ਦੀ ਅਤੇ ਮੜ੍ਹ ਵਾਲੇ ਬਾਬੇ ਦੀ ਦਰਗਾਹ ਤੇ ਜੁੱਤੀਆਂ ਸਣੇ ਜਾਣ ਦੀ ਸ਼ਰਤ ਲੱਗ ਗਈ। ਅਸੀਂ ਸਵੇਰੇ ਹੀ ਖੀਰ ਲੈ ਕੇ ਦੀਦੀ ਜੀ ਅਤੇ ਭਾਬੀ ਜੀ ਨਾਲ ਚੱਲ ਪਏ। ਮੈਂ ਅਤੇ ਵੀਰ ਜੀ ਨੇ ਰਸਤੇ ਵਿੱਚ ਦੋ ਵਾਰ ਦੋ-ਦੋ ਚਮਚ ਖੀਰ ਦੇ ਖਾਧੇ। ਅੱਗੇ ਅੱਠ ਕੁ ਕਿਲੋਮੀਟਰ ਜਾ ਕੇ ਅਸੀਂ ਜੁੱਤੀਆਂ ਸਣੇ ਮੜ੍ਹ ਵਾਲੇ ਬਾਬੇ ਦੀ ਮੜ੍ਹੀ ਤੇ ਗਏ। ਨਾ ਹੀ ਖੀਰ ਸੁੰਡੀਆਂ ਬਣੀ ਸੀ ਤੇ ਨਾ ਹੀ ਅਸੀਂ ਜੁੱਤੀਆਂ ਲਿਜਾਣ ਨਾਲ ਅੰਨ੍ਹੇ ਹੀ ਹੋਏ। ਪਰ ਉਨ੍ਹਾਂ ਦਾ ਵਿਸ਼ਵਾਸ ਟੁੱਟ ਚੁੱਕਾ ਸੀ। ਉਥੋਂ ਹੀ ਵਾਪਸ ਆ ਗਏ ਅਤੇ ਘਰ ਆ ਕੇ ਖੀਰ ਖਾਧੀ। ਇਸ ਨਾਲ ਨਾ ਕੇਵਲ ਉਹਨਾਂ ਦਾ ਧਾਰਮਿਕ ਅੰਧ-ਵਿਸ਼ਵਾਸ ਖਤਮ ਹੋਇਆ, ਸਗੋਂ ਮੇਰੇ ਤਰਕਸ਼ੀਲ ਵਿਚਾਰਾਂ ਵਿੱਚ ਹੋਰ ਪਰਪੱਕਤਾ ਆ ਗਈ।

## ਜਿੰਨ ਦਾ ਥੱਪੜ

*ਕਰਮਜੀਤ 'ਜੀਤ'*

ਇਹ ਘਟਨਾ ਪੁਲਿਸ ਲਾਈਨ ਸੰਗਰੂਰ ਦੇ ਕੁਆਟਰਾਂ ਵਿੱਚ 1986 ਦੇ ਅਪ੍ਰੈਲ ਮਹੀਨੇ ਵਿੱਚ ਘਟੀ ਸੀ, ਜਦੋਂ ਕਿ ਮੇਰਾ ਦੋਸਤ ਪਰਮਿੰਦਰ ਸਿੰਘ ਉਨ੍ਹਾਂ ਹੀ ਕੁਆਟਰਾਂ ਦੇ 199 ਨੰਬਰ ਕੁਆਟਰ ਵਿੱਚ ਆਪਣੇ ਮਾਤਾ ਪਿਤਾ ਨਾਲ ਰਹਿ ਰਿਹਾ ਸੀ। ਇੱਕ ਦਿਨ ਉਹ ਕੁਆਟਰਾਂ ਦੇ ਅੱਗੇ ਵੱਡੇ ਗਰਾਊਂਡ ਦੇ ਪਾਸੇ ਤੇ ਲੱਗੇ ਦਰੱਖਤਾਂ ਹੇਠੋਂ ਦੀ ਲੰਘ ਰਿਹਾ ਸੀ ਤਾਂ ਅਚਾਨਕ ਹੀ ਉਸਦੇ ਪਿੱਛੋਂ ਉਸ ਦੇ ਸਿਰ ਵਿੱਚ ਇੱਕ ਥੱਪੜ ਵੱਜਾ। ਇੱਕਦਮ ਹੀ ਉਸਨੇ ਪਿੱਛੇ ਮੁੜ ਕੇ ਵੇਖਿਆ ਤਾਂ ਕੋਈ ਆਦਮੀ ਜਾਂ ਕੋਈ ਔਰਤ ਨਜ਼ਰ ਨਾ ਆਏ ਅਤੇ ਨਾ ਹੀ ਖਾਲੀ ਗਰਾਊਂਡ ਵਿੱਚ ਕੋਈ ਅਜਿਹੀ ਜਗ੍ਹਾ ਜਾਂ ਕੋਈ ਕੋਠਾ ਹੀ ਸੀ, ਜਿੱਥੇ ਕਿ ਕੋਈ ਸ਼ਰਾਰਤੀ ਅਨਸਰ ਥੱਪੜ ਮਾਰ ਕੇ ਲੁਕ ਜਾਵੇ। ਬੜਾ ਹੈਰਾਨ-ਪ੍ਰੇਸ਼ਾਨ ਹੋਇਆ ਉਹ ਕਿ ਇਹ ਥੱਪੜ ਮਾਰਿਆ ਤਾਂ ਮਾਰਿਆ ਕਿਸਨੇ। ਹੈਰਾਨੀ ਤਾਂ ਹੋਣ ਵਾਲੀ ਗੱਲ ਹੀ ਸੀ, ਤੁਸੀਂ ਵੀ ਜਰਾ ਸੋਚੋ ਕਿ ਜੇਕਰ ਅਜਿਹੀ ਇਕਾਂਤ ਵਾਲੀ ਥਾਂ ਤੇ ਤੁਹਾਡੇ ਸਿਰ ਵਿੱਚ ਥੱਪੜ ਵੱਜੇ ਤਾਂ ਤੁਸੀਂ ਕਿਸੇ ਨੂੰ ਕੀ ਦੱਸੋਗੇ ਕਿ ਥੱਪੜ ਮਾਰਿਆ ਕਿਸਨੇ। ਉਹ ਉਸੇ ਵਕਤ ਵਾਪਸ ਆ ਕੇ ਆਪਣੀ ਸਾਰੀ ਕਹਾਣੀ ਆਪਣੀ ਮੰਮੀ ਨੂੰ ਸੁਣਾਉਣ ਲੱਗਾ, ਜਦੋਂ ਉਸਦੀ ਮੰਮੀ ਨੇ ਆਂਢਣਾਂ-ਗੁਆਂਢਣਾਂ ਕੋਲ ਗੱਲ ਦੱਸੀ ਤਾਂ ਸਾਰੀਆਂ ਕਹਿਣ ਲੱਗੀਆਂ ਕਿ ਅਸੀਂ ਵੀ ਸੁਣਿਆ ਹੈ ਕਿ ਇਥੇ ਪਹਿਲਾਂ ਵੀ ਕੋਈ ਅਜਿਹਾ ਹੀ ਜਿੰਨ ਰਹਿੰਦਾ ਸੀ, ਉਹ ਵੀ ਕਹਿੰਦੇ ਇੰਝ ਹੀ ਸਭ ਨੂੰ ਤੰਗ ਕਰਦਾ ਸੀ। ਜਰੂਰ ਕਿਸੇ ਸਿਆਣੇ ਨੂੰ ਬੁਲਾਉਣਾ ਚਾਹੀਦਾ ਹੈ ਨਹੀ ਤਾਂ ਸਾਰਿਆਂ ਦਾ ਜੀਣਾ ਹਰਾਮ ਕਰ ਦੇਵੇਗਾ।

ਹੁਣ ਹਰ ਵਕਤ ਇਸ ਜਗ੍ਹਾ ਉਤੇ ਪੂਰੀ ਨਿਗ੍ਹਾ ਰੱਖੀ ਜਾਂਦੀ ਅਤੇ ਇੱਕ ਦਿਨ ਫਿਰ ਇੱਕ ਲੜਕਾ ਉਸੇ ਦਰੱਖਤਾਂ ਹੇਠੋਂ ਦੀ ਲੰਘ ਰਿਹਾ ਸੀ ਤਾਂ ਉਦੋਂ ਮੇਰਾ ਦੋਸਤ ਉਸ ਵੱਲ ਧਿਆਨ ਨਾਲ ਵੇਖ ਰਿਹਾ ਸੀ ਕਿ ਇਸ ਨਾਲ ਵੇਖਦੇ ਹਾਂ ਕੀ ਵਾਪਰਦਾ ਹੈ। ਉਸ ਲੜਕੇ ਨੂੰ ਵੀ ਥੱਪੜ ਵੱਜਿਆ ਮਹਿਸੂਸ ਹੋਇਆ, ਚਾਰੇ-ਪਾਸੇ ਉਸਨੇ ਵੀ ਵੇਖਿਆ ਤੇ ਪ੍ਰੇਸ਼ਾਨ ਉਹ ਵੀ ਹੋਇਆ। ਪਰ ਹੁਣ ਪਰਮਿੰਦਰ ਨੇ ਆਪਣੇ ਅੱਖੀਂ ਵੇਖ ਲਿਆ ਸੀ ਕਿ ਕਿਸੇ ਜਿੰਨ ਨੇ ਨਹੀਂ, ਸਗੋਂ ਇੱਕ ਕੋਚਰ (ਪੰਛੀ) ਨੇ ਉਸਦੇ ਸਿਰ ਵਿੱਚ ਪੂਰੇ ਜੋਰ ਨਾਲ ਆਪਣੇ ਸਰੀਰ ਤੇ ਪੰਜਿਆਂ ਨੂੰ ਉਸਦੇ ਸਿਰ ਵਿੱਚ ਮਾਰਿਆ ਤੇ ਫਿਰ ਉੱਡ ਕੇ ਉਹ ਦਰੱਖਤ ਤੇ ਜਾ ਬੈਠਾ। ਦਰੱਖਤ ਤੇ ਚੜ੍ਹ ਕੇ ਵੇਖਿਆ ਤਾਂ ਉਸ ਦਾ ਆਲ੍ਹਣਾ ਸੀ, ਆਲ੍ਹਣੇ ਵਿੱਚ ਉਸਦੇ ਨਿੱਕੇ-ਨਿੱਕੇ ਬੋਟ (ਬੱਚੇ) ਸਨ, ਜਿੰਨ੍ਹਾਂ ਦੀ ਰੱਖਿਆ ਲਈ ਇਹ ਸਾਰਾ ਕੁਝ ਕਰਦਾ ਸੀ।

ਇੱਕ ਵਾਰ ਤਾਂ ਉਹ ਲੜਕਾ ਵੀ ਘਬਰਾਇਆ ਹੋਇਆ ਸੀ। ਪਰ ਜਦੋਂ ਬਾਅਦ ਵਿੱਚ ਉਸਨੂੰ ਤੇ ਫਿਰ ਸਭ ਨੂੰ ਦੱਸਿਆ ਕਿ ਇਹ ਥੱਪੜ ਜਿੰਨ ਦਾ ਨਹੀ ਸਗੋਂ ਕੋਚਰ ਦੇ ਕਾਰੇ ਹਨ ਤਾਂ ਜਾਕੇ ਸਭ ਦੇ ਮਨਾਂ 'ਚੋਂ ਜਿੰਨ ਦਾ ਵਹਿਮ ਦੂਰ ਹੋਇਆ। ਜਿਸ ਕਰਕੇ ਇਹ ਲੋਕ ਕਿਸੇ ਸਿਆਣੇ/ਸਾਧੂ ਦੇ ਹੱਥੋਂ ਹੋਣ ਵਾਲੀ ਲੁੱਟ ਤੋਂ ਤਾਂ ਬਚ ਹੀ ਗਏ, ਸਭ ਤੋਂ ਵਧੀਆ ਗੱਲ ਕਿ ਸਾਰੇ ਲੋਕਾਂ ਨੇ ਇਹ ਜਿੰਨ ਦਾ ਪਿਓ ਕੋਚਰ ਥੱਪੜ ਮਾਰਦਾ ਅੱਖੀਂ ਵੇਖ ਲਿਆ।

## 'ਰੱਬ' ਮਨੁੱਖ ਦੀ ਸਭ ਤੋਂ ਮਹਾਨ ਕਾਢ ਹੈ

*ਡਾ. ਚੰਦਰ ਸ਼ੇਖਰ*

22 ਅਗਸਤ 1995 ਦੀ ਸਵੇਰ ਨੂੰ ਅਮਰੀਕਾ ਦੇ ਪ੍ਰਸਿੱਧ ਸ਼ਹਿਰ ਸ਼ਿਕਾਗੋ ਵਿੱਚ ਡਾ. ਚੰਦਰਸ਼ੇਖਰ ਦਾ ਦੇਹਾਂਤ ਹੋ ਗਿਆ। ਇਸ ਸਮੇਂ ਉਹ 84 ਸਾਲਾਂ ਦੇ ਸਨ। ਡਾ. ਚੰਦਰ ਸ਼ੇਖਰ ਨੋਬਲ ਇਨਾਮ ਜੇਤੂ ਸਨ ਅਤੇ ਸੰਸਾਰ ਦਾ ਇਹ ਸਭ ਤੋਂ ਵੱਡਾ ਇਨਾਮ ਉਨ੍ਹਾਂ ਨੂੰ ਭੌਤਿਕ ਵਿਗਿਆਨ ਦੇ ਖੇਤਰ ਵਿੱਚ 1983 ਵਿੱਚ ਮਿਲਿਆ ਸੀ। ਡਾ. ਚੰਦਰ ਸ਼ੇਖਰ ਪ੍ਰਸਿੱਧ ਭੌਤਿਕ ਵਿਗਿਆਨੀ ਅਤੇ ਨੋਬਲ ਇਨਾਮ ਜੇਤੂ ਡਾ. ਸੀ. ਵੀ. ਰਮਨ ਦੇ ਭਤੀਜੇ ਸਨ। 1920 ਦੇ ਦਹਾਕੇ ਵਿੱਚ ਭਾਰਤ ਨੂੰ ਛੱਡ ਕੇ ਪਹਿਲਾਂ ਇੰਗਲੈਂਡ ਦੀ ਕੈਂਬਰਿਜ ਯੂਨੀਵਰਸਿਟੀ ਵਿੱਚ ਪੜ੍ਹਨ ਚਲੇ ਗਏ ਅਤੇ ਮਗਰੋਂ ਉਹ ਅਮਰੀਕਾ ਚਲੇ ਗਏ ਜਿੱਥੇ ਉਨ੍ਹਾਂ ਨੇ ਆਪਣਾ ਬਾਕੀ ਦਾ ਜੀਵਨ ਸ਼ਿਕਾਗੋ ਯੂਨੀਵਰਸਿਟੀ ਵਿੱਚ ਵਿਗਿਆਨਕ ਖੋਜ ਨੂੰ ਅਰਪਣ ਕਰ ਦਿੱਤਾ।

ਡਾ. ਚੰਦਰ ਸ਼ੇਖਰ ਦਾ ਇੱਕ ਇੰਟਰਵਿਊ ਉਨ੍ਹਾਂ ਦੀ ਮੌਤ ਤੋਂ ਕੁਝ ਸਮਾਂ ਪਹਿਲਾ ਛਪਿਆ ਸੀ। ਜਿਸ ਵਿੱਚ ਉਨ੍ਹਾਂ ਨੇ ਕਈ ਸਵਾਲਾਂ ਦੇ ਜਵਾਬ ਦਿੱਤੇ ਸਨ। ਉਨ੍ਹਾਂ ਨੂੰ ਪੁੱਛਿਆ ਗਿਆ ਕਿ ਹੁਣ ਤੱਕ ਮਨੁੱਖ ਦੀ ਸਭ ਤੋਂ ਮਹਾਨ ਕਾਢ ਕਿਹੜੀ ਹੈ ? ਕੀ ਇਹ ਪੁਲਾੜ ਦੀ ਖੋਜ ਵਿੱਚ ਭੇਜੇ ਗਏ ਪੁਲਾੜੀ ਜਹਾਜ ਹਨ ? ਕੀ ਇਹ ਸੁਪਰ ਕੰਪਿਊਟਰਜ਼ ਹਨ ? ਤਾਂ ਡਾ. ਚੰਦਰ ਸ਼ੇਖਰ ਹੋਰਾਂ ਨੇ ਕਿਹਾ ਕਿ ਨਹੀਂ ਇਹ ਨਹੀਂ। ਆਦਮੀ ਦੀ ਸਭ ਤੋਂ ਵੱਡੀ ਕਾਢ ਰੱਬ ਹੈ। ਆਪਣੇ ਇਸ ਅੰਤਿਮ ਇੰਟਰਵਿਊ ਵਿੱਚ ਉਨ੍ਹਾਂ ਕਿਹਾ ਸੀ, "ਅਸੀਂ ਮਨੁੱਖਾਂ ਨੇ ਆਪਣੀਆਂ ਖੁਸ਼ੀਆਂ ਦੇ ਸੋਮੇ ਵਜੋਂ ਅਤੇ ਦੁੱਖਾਂ ਦੀ ਨਵਿਰਤੀ ਕਰਨ ਲਈ ਰੱਬ ਦੀ ਕਾਢ ਕੱਢ ਲਈ ਹੈ।"

ਡਾਕਟਰ ਸਾਹਿਬ ਦਾ ਇਸ਼ਾਰਾ ਸਪਸ਼ਟ ਸੀ। ਉਨ੍ਹਾਂ ਦਾ ਭਾਵ ਸੀ ਕਿ ਅਸਲ ਵਿੱਚ ਰੱਬ ਦੀ ਕੋਈ ਹੋਂਦ ਨਹੀਂ ਹੈ, ਸਗੋਂ ਆਦਮੀ ਨੇ ਆਪਣੀਆਂ ਮਾਨਸਿਕ ਲੋੜਾਂ ਅਤੇ ਅਗਿਆਨਤਾ ਕਰਕੇ ਹੀ ਰੱਬ ਨੂੰ ਪ੍ਰਵਾਨ ਕਰ ਰੱਖਿਆ ਹੈ। ਉਨ੍ਹਾਂ ਨੂੰ ਇਹ ਸਵਾਲ ਵੀ ਪੁੱਛਿਆ ਗਿਆ ਕਿ ਕੀ ਉਹ ਨਾਸਤਿਕ ਹਨ ਜਾਂ ਆਸਤਕ। ਉਨ੍ਹਾਂ ਦਾ ਜਵਾਬ ਸੀ, "ਮੈਂ ਇੱਕ ਨਾਸਤਿਕ ਹਾਂ, ਮੇਰਾ ਰੱਬ ਵਿੱਚ ਵਿਸ਼ਵਾਸ ਨਹੀਂ, ਪਰ ਮੈਂ ਤਰਕਸ਼ੀਲ ਜੀਵਨ ਢੰਗ ਵਿੱਚ ਵਿਸ਼ਵਾਸ ਕਰਦਾ ਹਾਂ।

ਪੇਸ਼ਕਸ਼ : ਰਾਜਿੰਦਰ ਦੋਰਾਹਾ

# ਭੇਡ ਚਾਲ

*ਮੋਹਣਜੀਤ ਸਿੰਘ ਥਰੀਕੇ*

ਇੱਕ ਆਦਮੀ ਨੇ ਦੂਜੇ ਆਦਮੀ ਨੂੰ ਸਵਾਲ ਕੀਤਾ, "ਜੇਕਰ ਰਸਤੇ ਵਿੱਚ ਸੌ ਭੇਡਾਂ ਤੁਰੀਆਂ ਜਾਂਦੀਆਂ ਹੋਣ ਅਤੇ ਸਭ ਤੋਂ ਅਗਲੀ ਭੇਡ ਖੂਹ ਵਿੱਚ ਡਿੱਗ ਪਵੇ ਤਾਂ ਬਾਕੀ ਕਿੰਨੀਆਂ ਭੇਡਾਂ ਰਹਿ ਜਾਣਗੀਆਂ ਤਾਂ ਦੂਜੇ ਆਦਮੀ ਨੇ ਥੋੜ੍ਹਾ ਸੋਚਿਆ ਕਿ ਇੰਨਾਂ ਸੌਖਾ ਸਵਾਲ ਮੇਰੇ ਤੋਂ ਕਿਉਂ ਪੁੱਛਿਆ ਗਿਆ ਹੈ। ਸੋਚਣ ਤੋਂ ਬਾਅਦ ਉਸਨੇ ਜਵਾਬ ਦਿੱਤਾ ਕਿ ਕੋਈ ਵੀ ਭੇਡ ਨਹੀ ਬਚੇਗੀ। ਆਮ ਆਦਮੀ ਇਸ ਜਵਾਬ ਤੇ ਹੈਰਾਨ ਹੋਵੇਗਾ ਪਰ ਹੈਰਾਨ ਹੋਣ ਦੀ ਲੋੜ ਨਹੀਂ ਹੈ ਕਿਉਂ ਕਿ ਪਿਛਲੀਆਂ ਭੇਡਾਂ ਨੇ ਤਾਂ ਸਿਰਫ ਅਗਲੀਆਂ ਭੇਡਾਂ ਦੇ ਪਿੱਛੇ-ਪਿੱਛੇ ਹੀ ਜਾਣਾ ਹੁੰਦਾ ਹੈ। ਉਹਨਾਂ ਦੀ ਆਪਣੀ ਕੋਈ ਸੋਚ ਨਹੀ ਹੁੰਦੀ। ਇਸ ਨੂੰ ਹੀ ਭੇਡ ਚਾਲ ਕਿਹਾ ਜਾਂਦਾ ਹੈ। ਮੇਰਾ ਇੱਥੇ ਲਿਖਣ ਤੋਂ ਮਤਲਬ ਭੇਡ ਚਾਲ ਜਾਨਵਰਾਂ ਵਿੱਚ ਹੀ ਨਹੀ ਸਗੋਂ ਆਦਮੀਆਂ ਵਿੱਚ ਵਧੇਰੇ ਹੈ। ਮੈਂ ਇੱਕ ਹੱਡਬੀਤੀ ਇੱਥੇ ਵਰਨਣ ਕਰ ਰਿਹਾ ਹਾਂ।

ਮੈਨੂੰ ਮੇਰੇ ਸਾਥੀਆਂ ਨੇ ਗੁਰਪੁਰਬ ਵੇਖਣ ਲਈ ਤਿਆਰ ਕਰ ਲਿਆ। ਅਸੀਂ ਕਰਤਾਰਪੁਰ ਜੋ ਕਿ ਜਲੰਧਰ ਅੰਮ੍ਰਿਤਸਰ ਸੜਕ ਤੇ ਸਥਿਤ ਹੈ, ਵਿਖੇ ਜਾਣ ਦਾ ਪ੍ਰੋਗਰਾਮ ਉਲੀਕਿਆ। ਇਥੇ ਦੋ ਕੁ ਸੌ ਗਜ ਦੇ ਫਾਸਲੇ ਨਾਲ ਦੋ ਗੁਰਦੁਆਰੇ ਹਨ। ਇੱਕ ਵਡਭਾਗ ਸਿੰਘ ਦਾ ਅਤੇ ਦੂਜਾ ਗੁਰੂ ਨਾਨਕ ਦੇਵ ਦਾ ਹੈ। ਅਸੀਂ ਰਾਤ ਨੂੰ ਅੱਠ ਕੁ ਵਜੇ ਦੇ ਲੱਗਭਗ ਵਡਭਾਗ ਸਿੰਘ ਵਾਲੇ ਗੁਰਦਵਾਰੇ ਪਹੁੰਚ ਗਏ। ਜਿੱਥੇ ਤਕਰੀਬਨ ਅੱਧੇ ਨਾਲੋਂ ਵੱਧ ਲੋਕ ਸਿਰ ਘੁਮਾ ਰਹੇ ਸਨ। ਦੇਖ ਕੇ ਪਤਾ ਲੱਗਾ ਕਿ ਕਈਆਂ ਵਿੱਚ ਭੂਤ ਬੋਲ ਰਹੇ ਹਨ ਅਤੇ ਕਈਆਂ ਵਿੱਚ ਸ਼ਹੀਦ। ਜਿੰਨ੍ਹਾਂ ਵਿੱਚ ਸ਼ਹੀਦ ਬੋਲਦੇ ਸਨ ਉਹ ਭੂਤਾਂ ਵਾਲਿਆਂ ਨੂੰ ਠੀਕ ਕਰ ਰਹੇ ਸਨ।

ਅਸੀ ਸੌਣ ਲਈ ਗੁਰਦੁਆਰੇ ਤੋਂ ਬਾਹਰ ਬਰਾਂਡੇ ਵਿੱਚ ਆਕੇ ਪੈ ਗਏ। ਸਵੇਰੇ ਚਾਰ ਵਜੇ ਉਠੇ ਤੇ ਨਹਾਉਣ ਲਈ ਟੂਟੀਆਂ ਵੱਲ ਚੱਲ ਪਏ। ਇਥੇ ਨਹਾਉਣ ਲਈ ਟੂਟੀਆਂ ਹਨ ਜਿੰਨ੍ਹਾਂ ਦਾ ਪਾਣੀ ਲੋਕ ਪਵਿੱਤਰ ਮੰਨਦੇ ਹਨ। ਅਸੀ ਦੇਖਿਆ ਕਿ ਲੋਕ ਟੂਟੀਆਂ ਥੱਲੇ ਨਹਾਉਣ ਤੋਂ ਪਹਿਲਾਂ ਕਿਧਰੋਂ ਹੋਰ ਨਹਾ ਕੇ ਆ ਰਹੇ ਸਨ। ਅਸੀਂ ਸੋਚਿਆ ਸ਼ਾਇਦ ਲਾਗੇ ਕੋਈ ਟਿਊਬਵੈੱਲ ਚੱਲ ਰਿਹਾ ਹੋਵੇਗਾ। ਲੋਕ ਸ਼ਾਇਦ ਪਵਿੱਤਰ ਹੋਣ ਲਈ ਬਾਅਦ ਵਿੱਚ ਟੂਟੀਆਂ ਹੇਠ ਨਹਾ ਰਹੇ ਹਨ। ਟੂਟੀਆਂ ਕੋਲ ਭੀੜ ਹੋਣ ਕਰਕੇ ਅਸੀਂ ਸੋਚਿਆ ਕਿ ਚਲੋ ਟਿਊਬਵੈੱਲ ਤੇ ਹੀ ਨਹਾ ਲੈਂਦੇ ਹਾਂ। ਜਿਧਰੋਂ ਲੋਕ ਆ ਰਹੇ ਸਨ, ਅਸੀਂ ਉਧਰ ਵੱਲ ਨੂੰ ਤੁਰ ਪਏ। ਲਗਭਗ ਚਾਰ-ਪੰਜ ਸੌ ਗਜ ਦੀ ਦੂਰੀ ਤੇ ਇੱਕ ਛੱਪੜ ਸੀ। ਜਿਥੇ ਲੋਕ ਨਹਾ ਕੇ ਆ ਰਹੇ ਸਨ। ਉਸ ਛੱਪੜ ਦੇ ਗੰਦ ਦਾ ਵਰਨਣ ਕਰਨ ਲਈ ਮੇਰੇ ਕੋਲ ਸ਼ਾਇਦ ਸ਼ਬਦ ਹੀ ਨਾ ਹੋਣ। ਸਾਰੇ ਕਰਤਾਰਪੁਰ ਸ਼ਹਿਰ ਦਾ ਗੰਦਾ ਪਾਣੀ ਉਸ ਵਿੱਚ ਪੈ ਰਿਹਾ ਸੀ ਜਿਵੇਂ ਆਮ ਪਿੰਡਾਂ ਵਿੱਚ ਗੰਦੇ ਪਾਣੀ ਦੇ ਨਿਕਾਸ ਲਈ ਛੱਪੜ ਹੁੰਦੇ ਹਨ ਜਾਂ ਸ਼ਹਿਰਾਂ ਦੇ ਸੀਵਰੇਜ ਦਾ ਪਾਣੀ ਹੁੰਦਾ ਹੈ। ਉਸ ਛੱਪੜ ਦੇ ਬਾਹਰ ਵੀ ਗੰਦ ਦੇ ਢੇਰ ਲੱਗੇ ਹੋਏ ਸਨ। ਦੇਖ ਕੇ ਬਹੁਤ ਹੈਰਾਨੀ ਹੋਈ। ਜਾਣਕਾਰੀ ਲੈਣ ਲਈ ਮਨ ਕਰਨ ਲੱਗ ਪਿਆ। ਅਸੀਂ ਗੰਦ ਤੋਂ ਪੈਰ ਬਚਾ ਕੇ ਰੱਖਦੇ ਹੋਏ ਇੱਕ ਨਹਾ ਰਹੇ ਨੌਜਵਾਨ ਕੋਲ ਗਏ। ਉਸਨੂੰ ਪੁੱਛਿਆ ਕਿ ਇਥੇ ਨਹਾਉਣ ਦਾ ਕਾਰਨ ਕੀ ਹੈ ਤਾਂ ਉਸ ਨੌਜਵਾਨ ਨੇ ਹੱਸ ਕੇ ਕਿਹਾ, ਮੈਨੂੰ ਤਾਂ ਪਤਾ ਨਹੀਂ ਲੋਕਾਂ ਨੂੰ ਦੇਖ ਕੇ ਹੀ ਮੈਂ ਤਾਂ ਨਹਾ ਰਿਹਾ ਹਾਂ।

ਅਸੀਂ ਕਿਸੇ ਹੋਰ ਤੋਂ ਪੁੱਛਣ ਲਈ ਅੱਗੇ ਹੋਏ ਤਾਂ ਅੱਗੇ ਇੱਕ ਜਨਾਨੀ ਨਹਾ ਰਹੀ ਸੀ। ਹਨੇਰਾ ਹੋਣ ਕਰਕੇ ਸਾਨੂੰ ਲਾਗੇ ਜਾ ਕੇ ਹੀ ਪਤਾ ਲੱਗਾ ਤਾਂ ਅਸੀਂ ਇੱਕ ਦਮ ਵਾਪਸ ਆ ਗਏ। ਫਿਰ ਅਸੀਂ ਇੱਕ ਹੋਰ ਆਦਮੀ ਨੂੰ ਪੁੱਛਿਆ ਤਾਂ ਉਸਨੇ ਵੀ ਜਾਣਕਾਰੀ ਤੋਂ ਇਨਕਾਰ ਕਰ ਦਿੱਤਾ। ਅਸੀਂ ਸੋਚਿਆ ਬਈ ਇਥੇ ਤਾਂ ਕਿਸੇ ਨੂੰ ਪਤਾ ਨਹੀ ਹੋਣਾ। ਤੁਸੀ ਹੈਰਾਨ ਹੋਵੋਗੇ ਕਿ ਲੋਕ ਉਸ ਪਾਣੀ ਨੂੰ ਆਪਣੇ ਸਿਰਾਂ ਵਿੱਚ ਪਾ ਰਹੇ ਸਨ ਅਤੇ ਖੁਸ਼ ਹੋ ਕੇ ਪੀ ਰਹੇ ਸਨ।

ਹੋਰ ਜਾਣਕਾਰੀ ਲਈ ਅਸੀਂ ਖੇਤਾਂ ਵੱਲ ਨੂੰ ਚੱਲ ਪਏ ਕਿ ਉਥੇ ਕੋਈ ਪਿੰਡ (ਕਰਤਾਰਪੁਰ) ਦਾ ਕੋਈ ਆਦਮੀ ਮਿਲੇਗਾ। ਸਾਨੂੰ ਪਿੰਡ ਤੋਂ ਬਾਹਰ ਇੱਕ ਟਿਊਬਵੈੱਲ ਤੇ ਇੱਕ ਸੱਠ-ਪੈਂਹਟ ਸਾਲ ਦਾ ਬਜ਼ੁਰਗ ਮਿਲਿਆ। ਅਸੀ ਉਸਨੂੰ ਇਸ ਛੱਪੜ ਦਾ ਇਤਿਹਾਸ ਪੁੱਛਿਆ ਤਾਂ ਉਸਨੇ ਦੱਸਿਆ ਕਿ ਕਹਿੰਦੇ ਹਨ ਕਿ ਇਹ ਹਰੀ ਸਿੰਘ ਨਲੂਏ ਦੀ ਛੱਪੜੀ ਹੈ। ਲੋਕਾਂ ਦਾ ਵਹਿਮ ਹੈ ਕਿ ਇਥੇ ਹਰ ਕਿਸਮ ਦੀ ਸੁੱਖਣਾ ਪੂਰੀ ਹੁੰਦੀ ਹੈ। ਉਸਦੇ ਦੱਸਣ ਮੁਤਾਬਕ ਕਰਤਾਰਪੁਰ ਜਾਂ ਗੁਆਂਢੀ ਪਿੰਡ ਦੇ ਲੋਕ ਇਥੇ ਨਹੀਂ ਨਹਾਉਂਦੇ।

ਇਹ ਸੁਣਕੇ ਸਾਨੂੰ ਹੋਰ ਵੀ ਹੈਰਾਨੀ ਹੋਈ। ਕਿਉਂ ਕਿ ਹਰੀ ਸਿੰਘ ਨਲੂਆ ਕੋਈ ਧਾਰਮਿਕ ਪੁਜਾਰੀ ਜਾਂ ਸੰਤ ਨਹੀ ਸੀ। ਸਗੋਂ ਉਹ ਇੱਕ ਬਹਾਦਰ ਯੋਧਾ, ਮਹਾਰਾਜਾ ਰਣਜੀਤ ਸਿੰਘ ਦਾ ਮਹਾਨ ਜਰਨੈਲ ਸੀ ਜੋ ਕਿ ਫੌਜ ਦੀ ਕਮਾਂਡ ਦੇ ਨਾਲ ਨਾਲ ਆਪ ਹੀ ਮੂਹਰੇ ਹੋ ਕੇ ਲੜਾਈ ਕਰਦਾ ਸੀ।

ਅੱਜ ਦੇ ਯੁੱਗ ਵੱਚ ਤੁਹਾਨੂੰ ਅਜਿਹੀਆਂ ਭੇਡ-ਚਾਲ ਦੀਆਂ ਅਨੇਕਾਂ ਹੀ ਉਦਾਹਰਣਾਂ ਮਿਲ ਜਾਣਗੀਆਂ ਜੋ ਕਿ ਸਿਰਫ਼ ਤਰਕਸ਼ੀਲ ਬਣਨ ਤੇ ਹੀ ਮਹਿਸੂਸ ਕੀਤੀਆਂ ਜਾ ਸਕਦੀਆਂ ਹਨ। □□□



## ਲਾਈਫ਼ ਮੈਂਬਰਸ਼ਿਪ

237. ਮਾਸਟਰ ਜਗਦੀਸ਼, V.P.O. ਰਾਏਪੁਰ ਡੱਬਾ, ਤਹਿ. ਤੇ ਜ਼ਿਲ੍ਹਾ : ਨਵਾਂ ਸ਼ਹਿਰ।
238. ਸ੍ਰੀ ਹਰਮੀਤ ਸਿੰਘ, 252-I, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ।
239. ਸ੍ਰੀ ਰਵਿੰਦਰਪਾਲ ਸਿੰਘ ਬਰਾੜ, C/o ਡਾ. ਪ੍ਰਦੀਪ, V.P.O. ਭਲੂਰ, ਤਹਿ. ਤੇ ਜ਼ਿਲ੍ਹਾ : ਮੋਗਾ - 151203.
240. ਸ੍ਰੀ ਮੁਕੰਦ 'ਕਮਲ', C/o ਸਾਖਰਤਾ ਸੰਮਤੀ ਦਫ਼ਤਰ, ਬਾਘਾ ਪੁਰਾਣਾ, ਜ਼ਿਲ੍ਹਾ : ਮੋਗਾ।
241. ਸ੍ਰੀ ਈਸ਼ਵਰ ਚੰਦਰ ਜਾਂਗੜਾ, ਗਲੀ ਨੰ : 7, ਸਤਿਗੁਰ ਨਗਰ, ਸਲੋਹ ਰੋਡ, ਨਵਾਂ ਸ਼ਹਿਰ - 144514
242. ਸ੍ਰੀ ਬਲਵਿੰਦਰ ਸਿੰਘ 'ਸੰਘੇੜਾ', V.P.O. ਤਲਵੰਡੀ ਸੰਘੇੜਾ, Via. - ਨੰਗਲ ਅੰਬੀਆਂ, ਜ਼ਿਲ੍ਹਾ : ਜਲੰਧਰ - 144703
243. ਸ੍ਰੀ ਅਸ਼ੋਕ ਕੁਮਾਰ, 'ਦ ਨੈਸਟ' ਆਦਰਸ਼ ਨਗਰ, ਸ਼ਾਹਕੋਟ - 144702 ਜ਼ਿਲ੍ਹਾ : ਜਲੰਧਰ।
244. ਮਾਸਟਰ ਕੰਵਲਜੀਤ ਸਿੰਘ, C/o ਯੂਨੀਕ ਕੰਪਿਊਟਰ ਸੈਂਟਰ, ਸ਼ਾਹਕੋਟ - 144702, ਜ਼ਿਲ੍ਹਾ : ਜਲੰਧਰ।
245. ਸ੍ਰੀ ਰਣਜੀਤ ਸਿੰਘ ਧਾਲੀਵਾਲ, S/o ਸ੍ਰੀ ਦਲੀਪ ਸਿੰਘ, V.P.O. ਮਾੜੀ ਮੁਸਤਫ਼ਾ, ਜ਼ਿਲ੍ਹਾ : ਮੋਗਾ।
246. ਸ੍ਰੀ ਗੁਰਮੀਤ ਸਿੰਘ, S/o ਸ੍ਰੀ ਨਿਰੰਜਣ ਸਿੰਘ, ਪਲਾਟ ਨੰ : 37, ਤੇਜਨਗਰ, ਮੇਨ ਬਜ਼ਾਰ, ਸੁਲਤਾਨਪੁਰ ਰੋਡ, ਅੰਮ੍ਰਿਤਸਰ।
247. ਪ੍ਰੋ. ਹਰਮੇਸ਼ ਮਰਵਾਹ, ਵਾਰਡ ਨੰ : 11/402 ਗਲੀ ਨੰ : 3, ਦਸ਼ਮੇਸ਼ ਨਗਰ, ਧੂਲਕੋਟ ਰੋਡ, ਅਹਿਮਦਗੜ੍ਹ, ਜ਼ਿਲ੍ਹਾ : ਸੰਗਰੂਰ।
248. ਸ੍ਰੀ ਜੈਮਲ ਸਿੰਘ 'ਤਰਕਸ਼ੀਲ', V.P.O. ਕਿੱਕਰ ਖੇੜਾ, ਅਬੋਹਰ, ਜ਼ਿਲ੍ਹਾ : ਫਿਰੋਜ਼ਪੁਰ - 152116.
249. ਸ੍ਰੀ ਸ਼ਾਮ ਸੁੰਦਰ ਤ੍ਰਿਪਾਠੀ, 412 - ਗਿਆਨੀ ਜ਼ੈਲ ਸਿੰਘ ਨਗਰ, ਰੋਪੜ।
250. ਸ੍ਰੀ ਦਵਿੰਦਰ ਕੁਮਾਰ ਬੰਗਾ, ਪਿੰਡ : ਸਰੂਪ ਨਗਰ, ਡਾਕ : ਨੂਰਪੁਰ (ਟਾਂਡਾ ਰੋਡ), ਜ਼ਿਲ੍ਹਾ : ਜਲੰਧਰ।
251. ਸ੍ਰੀ ਵਰੁਣ ਨੰਦਾ, S/o ਸ੍ਰੀ ਸਤਿੰਦਰ ਨੰਦਾ, ਘਰ ਨੰ : 146, ਵਾਰਡ ਨੰ : 11, ਪੁਰਾਣਾ ਬਜ਼ਾਰ, ਫਤਿਹਗੜ੍ਹ ਚੂੜੀਆਂ।
252. ਸ੍ਰੀ ਪਰਮਜੀਤ ਸਿੰਘ, S/o ਸ੍ਰੀ ਭਾਗ ਸਿੰਘ, V.P.O. ਜਮਾਲਪੁਰ ਸ਼ੇਖਾਂ, ਤਹਿ : ਟੋਹਾਣਾ, ਜ਼ਿਲ੍ਹਾ : ਹਿਸਾਰ (ਹਰਿਆਣਾ)
253. ਸ੍ਰੀ ਸ਼ਸ਼ੀ ਸਿੰਗਲਾ, C/o ਸਿੰਗਲਾ ਰਾਈਸ ਮਿੱਲ, ਰਾਮਪੁਰਾ ਫੂਲ।
254. ਸ੍ਰੀ ਹਰਦੀਪ ਸਿੰਘ, V.P.O. ਨੈਣੇਵਾਲ, ਜ਼ਿਲ੍ਹਾ : ਸੰਗਰੂਰ।
255. ਸ੍ਰੀ ਕਸ਼ਮੀਰ ਸਿੰਘ B.A., B.ED, 699, ਟਿੱਬਾ ਸਾਹਿਬ, ਹੁਸ਼ਿਆਰਪੁਰ - 146001
256. ਸ੍ਰੀ ਮਨਮੋਹਨ ਸਿੰਘ S.D.O, 1661, ਗੁਰਦੁਆਰਾ ਰੋਡ, ਖਰੜ, ਜ਼ਿਲ੍ਹਾ : ਰੋਪੜ।
257. ਸ੍ਰੀ ਜੰਗ ਸਿੰਘ, S/o ਸ੍ਰੀ ਬਖਸ਼ੀਸ਼ ਸਿੰਘ, V.P.O. ਸੇਲਬਰਾ, ਵਾਇਆ : ਫੂਲ, ਜ਼ਿਲ੍ਹਾ : ਬਠਿੰਡਾ - 141104
258. ਸ੍ਰੀ ਰਾਵਲ ਸਿੰਘ, S/o ਸਵ. ਸ੍ਰੀ ਸੰਸਾਰ ਚੰਦ, V.P.O. ਡਗਾਣਾ ਕਲਾਂ, ਜ਼ਿਲ੍ਹਾ : ਹੁਸ਼ਿਆਰਪੁਰ।
259. ਸ੍ਰੀ ਹਰਕੇਸ਼, C/o ਲੋਕ ਕਲਾ ਮੰਚ, 945/11, ਪੁਰਾਣੀ ਮੰਡੀ, ਮੁੱਲਾਂਪੁਰ - 141101 ਜ਼ਿਲ੍ਹਾ : ਲੁਧਿਆਣਾ।
260. ਡਾ. ਜਸਪਾਲ ਸਿੰਘ, S/o ਸ੍ਰੀ ਜਗੀਰ ਸਿੰਘ, V.P.O. ਕਮਾਲਪੁਰ, ਤਹਿ : ਜਗਰਾਉ, ਜ਼ਿਲ੍ਹਾ : ਲੁਧਿਆਣਾ।
261. ਮਾਸਟਰ ਸੁਦਾਗਰ ਸਿੰਘ ਨੈਣੇਵਾਲੀਆ, ਜੈਦ ਮਾਰਕੀਟ ਭਦੌੜ, ਜ਼ਿਲ੍ਹਾ ਸੰਗਰੂਰ।
262. ਸ੍ਰੀ ਬਲਵਿੰਦਰ ਸਿੰਘ, ਪਿੰਡ : ਅਲਕੜਾ, P.O. ਭਦੌੜ, ਜ਼ਿਲ੍ਹਾ ਸੰਗਰੂਰ।
263. ਸ੍ਰੀ ਬਲਵੀਰ ਸਿੰਘ, V.P.O. ਸੰਧੂ ਕਲਾਂ, ਵਾਇਆ : ਭਦੌੜ, ਜ਼ਿਲ੍ਹਾ ਸੰਗਰੂਰ।
264. ਸ੍ਰੀ ਦਲਬਾਰਾ ਸਿੰਘ ਪੰਚ, V.P.O. ਚੀਮਾ, ਤਹਿ : ਬਰਨਾਲਾ, ਜ਼ਿਲ੍ਹਾ ਸੰਗਰੂਰ।
265. ਸ੍ਰੀ ਅਮਰਜੀਤ ਸਿੰਘ ਜੀਤਾ, ਤਿੰਨਕੋਣੀ ਰੋਡ, ਭਦੌੜ, ਜ਼ਿਲ੍ਹਾ ਸੰਗਰੂਰ।
266. ਸ੍ਰੀ ਕ੍ਰਿਸ਼ਨ ਕੁਮਾਰ ਬਾਂਸਲ, C/o ਨਰਾਇਣ ਦਾਸ ਬਾਂਸਲ ਐਂਡ ਕੰਪਨੀ, ਨੇੜੇ ਅਨਾਜ ਮੰਡੀ, ਬਠਿੰਡਾ - 151001



## ਸਰਗਰਮੀਆਂ



### ਮੁਕਤਸਰ–ਲੱਖੇਵਾਲੀ ਇਕਾਈ :–

*ਮੁਕਤਸਰ ਮੇਲੇ 'ਚ ਪੁਸਤਕ–ਪੋਸਟਰ ਪ੍ਰਦਰਸ਼ਨੀ* : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੁਕਤਸਰ–ਲੱਖੇਵਾਲੀ ਇਕਾਈ ਵੱਲੋਂ ਮਾਘੀ ਮੇਲੇ 'ਚ ਚਾਰ ਦਿਨ ਭਰਵੀ ਤੇ ਪ੍ਰਭਾਵਸ਼ਾਲੀ ਪੋਸਟਰ–ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਤਰਕਸ਼ੀਲਾਂ ਨੇ ਜਾਦੂ ਦੇ ਦਿਲਚਸਪ ਟ੍ਰਿਕ ਦਿਖਾ ਕੇ ਲੋਕਾਂ ਨੂੰ ਵਹਿਮਾਂ ਭਰਮਾਂ, ਅੰਧਵਿਸ਼ਵਾਸਾਂ ਤੋਂ ਬਚਣ ਲਈ ਪ੍ਰੇਰਿਆ। ਤਰਕਸ਼ੀਲ ਆਗੂ ਕ੍ਰਿਸ਼ਨ ਬਰਗਾੜੀ ਵੱਲੋਂ ਲੋਕਾਂ ਦੇ ਸੁਆਲਾਂ ਤੇ ਸ਼ੰਕਿਆਂ ਨੂੰ ਨਵਿਰਤ ਕੀਤਾ ਗਿਆ। ਤਰਕਸ਼ੀਲਾਂ ਦੇ ਇਸ ਯਤਨ ਨੂੰ ਲੋਕਾਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ। ਤਰਕਸ਼ੀਲ ਸਟਾਲ ਤੋਂ 6000 ਰੁਪਏ ਦਾ ਤਰਕਸ਼ੀਲ ਸਾਹਿਤ ਵਿਕਿਆ।

*ਮਲੋਟ 'ਚ ਸ਼ਾਨਦਾਰ ਤਰਕਸ਼ੀਲ ਮੇਲਾ* : ਸਥਾਨਕ ਅਖੌਤੀ ਬਾਬੇ ਦੇਵਾ ਜੀ ਦੇ ਚੁਣੌਤੀ ਕਬੂਲ ਕਰਨ ਤੇ ਤਰਕਸ਼ੀਲਤਾ ਦੇ ਪਾਸਾਰ ਲਈ ਮਲੋਟ ਮੰਡੀ ਦੇ ਡਾਕਖਾਨਾ ਚੌਂਕ ਵਿਖੇ 20 ਜਨਵਰੀ ਦੀ ਰਾਤ ਨੂੰ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ ਅਤੇ ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਗੀਤ–ਸੰਗੀਤ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰੋਗਰਾਮ ਦੇ ਆਰੰਭ 'ਚ ਸੁਖਵਿੰਦਰ ਚੀਦਾ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਸ਼ਹਿਰ 'ਚ ਮੋਟਰਸਾਈਕਲ ਚਲਾਇਆ। ਵੱਡੇ ਇਕੱਠ ਕਾਰਨ ਪਹਿਲੇ ਨਾਟਕ ਦੌਰਾਨ ਹੀ ਪ੍ਰਬੰਧਕਾਂ ਲਈ ਦਰਸ਼ਕਾਂ ਨੂੰ ਬਿਠਾਉਣ ਲਈ ਜਗ੍ਹਾ ਦੀ ਸਮੱਸਿਆ ਖੜ੍ਹੀ ਹੋ ਗਈ ਸੀ। ਨਾਟਕ 'ਸਾੜ੍ਹਸਤੀ' ਤੇ ਕੋਰੀਓਗ੍ਰਾਫ਼ੀਆਂ ਨੇ ਦਰਸ਼ਕਾਂ ਨੂੰ ਕੀਲ ਲਿਆ। ਸੁਸਾਇਟੀ ਦੇ ਸੂਬਾਈ ਪ੍ਰਧਾਨ ਰਾਜਿੰਦਰ ਭਦੌੜ ਦੀ ਭਾਵਪੂਰਤ ਤਕਰੀਰ ਨੇ ਹਜ਼ਾਰਾਂ ਦਰਸ਼ਕਾਂ ਦੇ ਮਨਾਂ 'ਚ ਤਰਕਸ਼ੀਲਤਾ ਦੀ ਜੋਤ ਜਗਾਈ। ਜਗਸੀਰ ਜੀਦਾ ਤੇ ਸਾਥੀਆਂ ਨੇ ਤਰਕਸ਼ੀਲ ਗੀਤਾਂ ਨਾਲ ਖੂਬ ਰੰਗ ਬੰਨ੍ਹਿਆ। ਕ੍ਰਿਸ਼ਨ ਬਰਗਾੜੀ ਤੇ ਜੰਟਾ ਸਿੰਘ ਰਾਮਪੁਰਾ ਵੱਲੋਂ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ। ਤਰਕਸ਼ੀਲਾਂ ਨੇ ਸਟੇਜ ਤੋਂ ਦੇਵਾ ਜੀ ਦੇ ਦੰਭਾਂ ਦਾ ਪਰਦਾ ਫਾਸ਼ ਕੀਤਾ ਤੇ ਲੋਕਾਂ ਨੂੰ ਅਜਿਹੇ ਸ਼ੈਤਾਨਾਂ ਤੋਂ ਸੁਚੇਤ ਰਹਿਣ ਲਈ ਪ੍ਰੇਰਿਆ। ਸਟੇਜ ਸੰਚਾਲਨ ਰਾਮ ਸਵਰਨ ਨੇ ਕੀਤਾ। ਸਰਬਜੋਤ ਸਿੱਧੂ, ਓਮਪ੍ਰਕਾਸ਼ ਸ਼ੇਖੂ, ਸਤੀਸ਼ ਗੋਇਲ ਤੇ ਹੋਰ ਤਰਕਸ਼ੀਲ ਸਮਰਥਕਾਂ ਦੇ ਭਰਵੇਂ ਸਹਿਯੋਗ ਨਾਲ ਇਹ ਮੇਲਾ ਇੱਕ ਯਾਦਗਾਰੀ ਪ੍ਰੋਗਰਾਮ ਹੋ ਨਿਬੜਿਆ। ਹਜ਼ਾਰਾਂ ਦਰਸ਼ਕਾਂ ਨੇ ਰਾਤ ਦੇ ਡੇਢ ਵਜੇ ਤੱਕ ਪੂਰੀ ਨੀਝ ਨਾਲ ਸਮਾਗਮ ਦਾ ਆਨੰਦ ਮਾਣਿਆ। ਪ੍ਰਦਰਸ਼ਨੀ ਨੇ ਦਰਸ਼ਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ ਤੇ ਪੁਸਤਕਾਂ ਦੀ ਸਟਾਲ ਤੇ 3200 ਰੁਪਏ ਦਾ ਸਾਹਿਤ ਵਿਕਿਆ।

*ਸਕੂਲ ਪ੍ਰੋਗਰਾਮ* : ਇਕਾਈ ਵੱਲੋਂ ਰਾਏ–ਕੇ–ਕਲਾਂ (ਬਠਿੰਡਾ) ਤੇ ਸਰਕਾਰੀ ਹਾਈ ਸਕੂਲ ਮਾਨ ਵਿਖੇ ਮੈਜਿਕ ਸ਼ੋਅ ਦੇ ਪ੍ਰੋਗਰਾਮ ਦਿੱਤੇ ਗਏ। ਜਗਸੀਰ ਜੀਦਾ ਨੇ ਤਰਕਸ਼ੀਲ ਗੀਤਾਂ ਨਾਲ ਬੱਚਿਆਂ ਦਾ ਧਿਆਨ ਖਿੱਚਿਆ। ਸਤੇਸ਼ ਭੂੰਦੜ, ਅਸ਼ੋਕ ਤੇ ਰਾਮ ਸਵਰਨ ਨੇ ਦਿਲਚਸਪ ਮੈਜਿਕ ਟ੍ਰਿਕਾਂ ਨਾਲ ਸੁਸਾਇਟੀ ਦੇ ਉਦੇਸ਼ ਬਾਰੇ ਜਾਣਕਾਰੀ ਦਿੰਦਿਆਂ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ।

*ਸਤੇਸ਼ ਭੂੰਦੜ.*

### ਨਵਾਂ ਸ਼ਹਿਰ ਇਕਾਈ :–

*ਪਾਸ਼, ਉਦਾਸੀ ਨੂੰ ਸਮਰਪਿਤ ਤਰਕਸ਼ੀਲ ਮੇਲਾ* : ਨਵਾਂ ਸ਼ਹਿਰ ਇਕਾਈ ਵੱਲੋਂ ਪਿੰਡ ਭਾਰਟਾ ਖੁਰਦ ਵਿਖੇ ਅਵਤਾਰ ਪਾਸ਼ ਤੇ ਸੰਤ ਰਾਮ ਉਦਾਸੀ ਦੀ ਯਾਦ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਗੁਰਬਖਸ਼ ਸਲੋਹ ਤੇ ਅਮਰਜੋਤੀ ਕਪੂਰਥਲਾ ਵੱਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਉਣ ਨਾਲ ਕੀਤੀ ਗਈ। ਲੋਕ ਕਲਾ ਮੰਚ, ਮੁੱਲਾਂਪੁਰ ਵੱਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ '...ਤੇ ਦੇਵ ਪੁਰਸ਼ ਹਾਰ ਗਏ', 'ਸੁੱਕੀ ਕੁੱਖ' ਤੇ 'ਮਿੱਟੀ ਦਾ ਬਾਵਾ' ਨਾਟਕ ਸਫ਼ਲਤਾਪੂਰਵਕ ਖੇਡੇ ਗਏ। ਗੁਰਸ਼ਰਨ ਸਿੰਘ ਦੀ ਨਾਟਕ ਟੀਮ ਵੱਲੋ 'ਤੰਦੂਰ' ਨਾਟਕ ਖੇਡਿਆ ਗਿਆ ਜਿਹੜਾ ਭਾਰਤੀ ਰਾਜਨੀਤੀ ਉੱਪਰ ਕਰਾਰਾ ਵਿਅੰਗ ਸੀ। ਤੇਜਪਾਲ, ਡਾ. ਪਰਮਜੀਤ, ਨੰਦ ਲਾਲ ਤੇ ਫੂਲ ਚੰਦਰ ਨੇ ਹੱਥ ਦੀ ਸਫ਼ਾਈ ਤੇ ਅਧਾਰਿਤ ਜਾਦੂ ਦੇ ਟ੍ਰਿਕ ਪੇਸ਼ ਕੀਤੇ।

ਤਰਕਸ਼ੀਲ ਮੇਲੇ 'ਚ ਨਾਟਕਕਾਰ ਗੁਰਸ਼ਰਨ ਸਿੰਘ, ਤੇਜਪਾਲ ਕਪੂਰਥਲਾ ਤੇ ਨਵਾਂ ਸ਼ਹਿਰ ਇਕਾਈ ਦੇ ਪ੍ਰਧਾਨ ਅਜਮੇਰ ਸਿੰਘ ਨੇ ਦਰਸ਼ਕਾਂ ਨਾਲ ਆਪਣੇ ਵਿਚਾਰ ਸਾਂਝੇ ਕਰਦਿਆਂ ਵਿਗਿਆਨਕ ਸੋਚ ਅਪਨਾਉਣ ਦੀ ਲੋੜ ਤੇ ਜੋਰ ਦਿੱਤਾ। ਅੰਤ ਵਿੱਚ ਤਰਕਸ਼ੀਲਾਂ ਨੇ ਭਖਦੇ ਕੋਲਿਆਂ ਉੱਪਰ ਤੁਰ ਕੇ ਦਿਖਾਇਆ।

*ਕੁਲਵਿੰਦਰ ਖਟਕੜਾਂ,*

### ਇਕਾਈ ਲਾਂਬੜਾ :–

*ਲਾਂਬੜਾ ਵਿਖੇ ਤਰਕਸ਼ੀਲ ਨਾਟਕ ਮੇਲਾ* : ਅੰਤਰਰਾਸ਼ਟਰੀ ਮਨੁੱਖੀ ਅਧਿਕਾਰ ਦਿਵਸ ਤੇ ਪਿੰਡ ਲਾਂਬੜਾ ਵਿਖੇ ਪਲਸ ਮੰਚ, ਜਮਹੂਰੀ ਅਧਿਕਾਰ ਸਭਾ ਦੀ ਜਲੰਧਰ ਇਕਾਈ ਤੇ ਸੁਸਾਇਟੀ ਦੀ ਲਾਂਬੜਾ ਇਕਾਈ ਵੱਲੋਂ ਸਾਂਝੇ ਤੌਰ ਤੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਮਹੂਰੀ ਅਧਿਕਾਰ ਸਭਾ ਦੇ ਸੂਬਾਈ ਪ੍ਰਧਾਨ ਮਹਿੰਦਰ ਸਿੰਘ ਸੰਧੂ ਨੇ ਮਨੁੱਖੀ ਅਧਿਕਾਰ ਦਿਵਸ ਤੇ ਮਨੁੱਖੀ ਅਧਿਕਾਰਾਂ ਸਬੰਧੀ ਭਾਵਪੂਰਤ ਵਿਚਾਰ ਪੇਸ਼ ਕੀਤੇ। ਪਲਸ ਮੰਚ ਦੇ ਸੂਬਾ ਪ੍ਰਧਾਨ ਗੁਰਸ਼ਰਨ ਸਿੰਘ ਨੇ ਸਮਾਜ 'ਚ ਵਾਪਰ ਰਹੇ ਗਲਤ ਵਰਤਾਰਿਆਂ ਖਿਲਾਫ਼ ਜਦੋ–



ਜਹਿਦ ਕਰਨ ਲਈ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ। ਉਹਨਾਂ ਨੇ ਆਪਣੀ ਟੀਮ ਨਾਲ 'ਸਮਾਜ' ਅਤੇ 'ਤੰਦੂਰ' ਨਾਟਕ ਸਫ਼ਲਤਾਪੂਰਵਕ ਪੇਸ਼ ਕੀਤੇ। ਸੁਸਾਇਟੀ ਦੀ ਲਾਂਬੜਾ ਇਕਾਈ ਵੱਲੋਂ ਜਲੰਧਰ ਇਕਾਈ ਦੇ ਸਹਿਯੋਗ ਨਾਲ ਮੈਜਿਕ ਸ਼ੋਅ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਡਾ. ਨਿਰਮਲ ਸਿੰਘ ਲਾਂਬੜਾ ਨੇ ਸਾਇੰਸ ਦੀ ਹੋ ਰਹੀ ਦੁਰਵਰਤੋਂ ਤੇ ਔਰਤਾਂ ਉੱਪਰ ਹੁੰਦੇ ਅੱਤਿਆਚਾਰਾਂ ਸਬੰਧੀ ਵਿਚਾਰ ਪ੍ਰਗਟ ਕੀਤੇ। ਮੰਚ ਸੰਚਾਲਨ ਡਾ. ਤਰਸੇਮ ਸਾਗਰ ਨੇ ਕੀਤਾ।

*ਸੰਜੀਵ ਸਵੀ,*

### ਕਪੂਰਥਲਾ ਇਕਾਈ :

*ਕਪੂਰਥਲਾ ਵਿਖੇ ਤਰਕਸ਼ੀਲ ਮੇਲਾ* : ਕਪੂਰਥਲਾ ਇਕਾਈ ਵੱਲੋਂ ਕਪੂਰਥਲਾ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਅੰਮ੍ਰਿਤਸਰ ਨਾਟਕ ਕਲਾ ਕੇਂਦਰ, ਚੰਡੀਗੜ੍ਹ ਤੇ ਲੋਕ ਕਲਾ ਮੰਚ, ਕਪੂਰਥਲਾ ਵੱਲੋਂ ਨਾਟਕ ਪੇਸ਼ ਕੀਤੇ ਗਏ। ਗੁਰਸ਼ਰਨ ਸਿੰਘ ਦੀ ਨਿਰਦੇਸ਼ਨਾ ਹੇਠ 'ਤਮਾਸ਼ਾ ਨਟ ਤੇ ਨਟੀ ਦਾ', 'ਸਮਾਜ', 'ਮੈਂ ਬਾਂਝ ਨਹੀ ਹਾਂ' ਅਤੇ 'ਤੰਦੂਰ' ਨਾਟਕਾਂ ਦੀ ਸਫ਼ਲ ਪੇਸ਼ਕਾਰੀ ਕੀਤੀ ਗਈ। ਲੋਕ ਕਲਾ ਮੰਚ ਵੱਲੋਂ ਕੋਰੀਓਗ੍ਰਾਫ਼ੀ 'ਮੈਂ ਧਰਤੀ ਪੰਜਾਬ ਦੀ...' ਤੇ ਨਾਟਕ '...ਤੇ ਦੇਵ ਪੁਰਸ਼ ਹਾਰ ਗਏ' ਦਾ ਸਫ਼ਲ ਮੰਚਣ ਕੀਤਾ ਗਿਆ। ਤਰਕਸ਼ੀਲਾਂ ਵੱਲੋਂ ਚੁਣੌਤੀ ਨੂੰ ਦਰਸ਼ਕਾਂ ਸਾਹਮਣੇ ਦੁਹਰਾਇਆ ਗਿਆ ਤੇ ਵਹਿਮਾਂ–ਭਰਮਾਂ ਨੂੰ ਤਿਆਗ ਕੇ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ ਗਈ। ਐਸ. ਡੀ. ਐਮ. ਕਪੂਰਥਲਾ ਸ੍ਰੀ ਗਿਆਨ ਸਿੰਘ ਬੱਲ ਨੇ ਸਮਾਗਮ ਦੀ ਪ੍ਰਧਾਨਗੀ ਕਰਦਿਆਂ ਤਰਕਸ਼ੀਲਾਂ ਦੇ ਉੱਦਮ ਦੀ ਭਰਪੂਰ ਪ੍ਰਸ਼ੰਸਾ ਕੀਤੀ। ਸ਼ਾਹਕੋਟ ਇਕਾਈ ਵੱਲੋਂ ਪੋਸਟਰ–ਪੁਸਤਕ ਪ੍ਰਦਰਸ਼ਨੀ ਲਗਾਈ ਗਈ।

*ਤੇਜਪਾਲ ਕਪੂਰਥਲਾ।*

*ਕੋਟੜਾ ਕੌੜਿਆਂ ਵਾਲਾ ਦਾ ਤਰਕਸ਼ੀਲ ਸਮਾਗਮ* : ਯੁਵਕ ਭਲਾਈ ਕਲੱਬ ਤੇ ਗ੍ਰਾਮ ਪੰਚਾਇਤ ਕੋਟੜਾ ਕੌੜਿਆਂ ਵਾਲਾ ਵੱਲੋਂ ਸੁਸਾਇਟੀ ਦੀ ਰਾਮਪੁਰਾ ਫੂਲ ਇਕਾਈ ਦੇ ਸਹਿਯੋਗ ਨਾਲ ਆਪਣੇ ਪਿੰਡ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਜਿਸ ਵਿੱਚ ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ ਤੇ ਕੋਰੀਓਗ੍ਰਾਫ਼ੀ, ਸੰਗੀਤ ਮੰਡਲੀ ਜੀਦਾ ਵੱਲੋਂ ਗੀਤ–ਸੰਗੀਤ, ਫੂਲ ਇਕਾਈ ਵੱਲੋਂ ਮੈਜਿਕ ਸ਼ੋਅ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਮੇਲੇ ਦੇ ਆਰੰਭ 'ਚ ਭੀਮ ਸੈਨ ਵੱਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਇਆ ਗਿਆ। ਨਾਟਕ ਟੀਮ ਵੱਲੋਂ ਮਕਬੂਲ ਨਾਟਕ 'ਸਾੜ੍ਹਸਤੀ' ਅਤੇ '...ਤੇ ਦੇਵ ਪੁਰਸ਼ ਹਾਰ ਗਏ' ਖੇਡੇ ਗਏ। ਸੂਬਾ ਪ੍ਰਧਾਨ ਰਾਜਿੰਦਰ ਭਦੌੜ ਨੇ ਭਾਵਪੂਰਤ ਤਕਰੀਰ ਰਾਹੀ ਲੋਕਾਂ ਨੂੰ ਹਲੂਣਿਆਂ। ਲੋਕ ਕਲਾ ਮੰਚ, ਰਾਮਪੁਰਾ ਵੱਲੋਂ ਨਾਟਕ 'ਤੂਤਾਂ ਵਾਲਾ ਖੂਹ' ਖੇਡਿਆ ਗਿਆ। ਜਗਸੀਰ ਜੀਦਾ ਤੇ ਸਾਥੀਆਂ ਨੇ ਤਰਕਸ਼ੀਲ ਗੀਤਾਂ ਦੀ ਛਹਿਬਰ ਲਾਈ। ਮੇਲੇ ਵਿੱਚ ਰਾਜਿੰਦਰ ਭਦੌੜ, ਨਾਟਕਕਾਰ ਤ੍ਰਿਲੋਚਨ ਸਿੰਘ, ਜੰਟਾ ਸਿੰਘ ਗਿੱਲ ਕਲਾਂ, ਹਰੀ ਸਿੰਘ, ਰੌਸ਼ਨ ਸਿੰਘ ਤੇ ਭਰਪੂਰ ਸਿੰਘ ਭੂੰਦੜ ਨੂੰ ਸਨਮਾਨਿਤ ਕੀਤਾ ਗਿਆ। ਭਲਾਈ ਕਲੱਬ ਦੇ ਸਰਗਰਮ ਮੈਂਬਰਾਂ ਜਗਸੀਰ ਸੀਰਾ, ਡਾ. ਨਿਰਮੋਲਕ ਅਤੇ ਵਿੱਕੀ ਦੇ ਭਰਵੇਂ ਸਹਿਯੋਗ ਨਾਲ ਮੇਲਾ ਸਫ਼ਲ ਹੋ ਨਿੱਬੜਿਆ। ਸਰਦੀਆਂ ਦੀ ਠੰਡੀ ਪੌਣ ਤੇ ਚਿੱਟੀ ਧੁੱਪ 'ਚ ਮੇਲਾਂ ਦੇਖਣ ਆਏ ਦਰਸ਼ਕਾਂ ਲਈ ਪੰਜਾਬ ਪੱਧਰ ਦੀ ਪੋਸਟਰ ਪ੍ਰਦਰਸ਼ਨੀ ਵਿਸ਼ੇਸ਼ ਖਿੱਚ ਦਾ ਕਾਰਣ ਰਹੀ। ਜਿਉ ਹੀ ਪੱਛਮ ਵੱਲ ਸੂਰਜ ਨੇ ਆਖਰੀ ਝਾਤੀ ਮਾਰੀ ਤਾਂ ਵਿਗਿਆਨਕ ਵਿਚਾਰਾਂ ਨੂੰ ਪ੍ਰਣਾਇਆ ਇਹ ਮੇਲਾ ਲੋਕ ਮਨਾਂ 'ਚ ਡੂੰਘੀ ਛਾਪ ਛੱਡਦਾ ਵਿਝੜ ਗਿਆ।

*ਦਲਜੀਤ ਸਧਾਣਾ।*

### ਇਕਾਈ ਲੁਧਿਆਣਾ :–

*ਕਿਸਾਨ ਮੇਲੇ ਤੇ ਤਰਕਸ਼ੀਲ ਪ੍ਰਦਰਸ਼ਨੀ* : ਲੁਧਿਆਣਾ ਇਕਾਈ ਵੱਲੋਂ ਕਿਸਾਨ ਮੇਲੇ ਤੇ ਭਾਵਪੂਰਤ ਤਰਕਸ਼ੀਲ ਪੁਸਤਕ ਪੋਸਟਰ ਪ੍ਰਦਰਸ਼ਨੀ ਲਗਾਈ ਗਈ। ਮੇਲੇ 'ਚ ਆਏ ਕਿਸਾਨਾਂ ਨੂੰ ਜਾਦੂ ਦੇ ਸ਼ੋਅ ਵਿਖਾਕੇ ਜਾਦੂ–ਟੂਣੇ, ਜੰਤਰ–ਮੰਤਰ ਤੇ ਤਗ੍ਹਾਂ–ਤਗ੍ਹਾਂ ਦੇ ਅੰਧਵਿਸ਼ਵਾਸਾਂ ਬਾਰੇ ਸੁਚੱਜੇ ਢੰਗ ਨਾਲ ਸਪੱਸ਼ਟ ਕੀਤਾ ਗਿਆ। ਲੋਕਾਂ ਦੇ ਸੁਆਲਾਂ ਦੇ ਉੱਤਰ ਵੀ ਦਿੱਤੇ ਗਏ। ਲੋਕਾਂ ਨੇ ਸਟਾਲ ਤੋਂ ਵੱਡੀ ਗਿਣਤੀ 'ਚ ਤਰਕਸ਼ੀਲ ਸਾਹਿਤ ਖਰੀਦਿਆ।

ਇਸ ਮੇਲੇ 'ਚ ਤਰਕਸ਼ੀਲਾਂ ਦੀ ਮੁੱਖ ਪ੍ਰਾਪਤੀ ਇਹ ਰਹੀ ਕਿ ਲੋਕਾਂ 'ਚ ਮੂਰਤੀਆਂ ਦੇ ਦੁੱਧ ਪੀਣ ਦੀ 'ਕੌਤਕੀ ਘਟਨਾ' ਦੀ ਅਸਲੀਅਤ ਦਰਸਾਈ ਗਈ। ਤਰਕਸ਼ੀਲ ਟੀਮ 'ਚ ਸੂਬਾ ਸਕੱਤਰ ਅਸ਼ੋਕ ਕੁਮਾਰ ਤੋਂ ਇਲਾਵਾ ਲੁਧਿਆਣਾ ਇਕਾਈ ਦੇ ਪ੍ਰਧਾਨ ਜਸਵੰਤ ਜੀਰਖ, ਪ੍ਰੈਸ ਸਕੱਤਰ ਜਗਦੇਵ ਕੰਮੋਮਾਜਰਾ, ਸੁਖਜੀਤ ਅਲਕੜਾ, ਮਾਸਟਰ ਭਜਨ ਸਿੰਘ, ਸੁਰਿੰਦਰ ਕੌਰ ਸ਼ਾਮਲ ਸਨ। ਟੀਮ ਨੇ ਵੈਟਰਨਰੀ ਵਿਭਾਗ ਦੇ ਮੁਖੀ ਡਾ. ਧਵਲਾਨੀ ਵੱਲੋਂ ਆਪਣੇ ਘਰ ਦੇ ਮੰਦਰ 'ਚ ਮੂਰਤੀਆਂ ਦੇ ਦੁੱਧ ਪੀਣ ਦੇ ਅਡੰਬਰ ਦਾ ਪਰਦਾ ਵੀ ਫਾਸ਼ ਕੀਤਾ।

*ਜਸਵੰਤ ਜੀਰਖ।*

*ਤਲਵੰਡੀ ਸਾਬੋ ਦਾ ਤਰਕਸ਼ੀਲ ਸਮਾਗਮ* : ਤਲਵੰਡੀ ਸਾਬੋ ਇਕਾਈ ਵੱਲੋਂ ਖਾਲਸਾ ਸਕੂਲ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੀ ਪ੍ਰਧਾਨਗੀ ਮਨਵੇਸ਼ ਸਿੰਘ ਸਿੱਧੂ ਐਸ. ਡੀ. ਐਮ. ਤਲਵੰਡੀ ਸਾਬੋ ਨੇ ਕੀਤੀ। ਆਰਟ ਸੈਂਟਰ ਸਮਰਾਲਾ ਵੱਲੋਂ ਮਾਸਟਰ ਤ੍ਰਿਲੋਚਨ ਦੀ ਨਿਰਦੇਸ਼ਨਾ ਹੇਠ 'ਸਾੜ੍ਹਸਤੀ' ਤੇ '...ਤੇ ਦੇਵ ਪੁਰਸ਼ ਹਾਰ ਗਏ' ਨਾਟਕਾਂ ਦਾ ਸਫ਼ਲ ਮੰਚਨ ਕੀਤਾ ਗਿਆ। ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਗੀਤ–ਸੰਗੀਤ ਦਾ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਖਾਸ ਕਰਕੇ ਤਰਕਸ਼ੀਲ ਬੋਲੀਆਂ ਤੇ ਦੋਹੇ ਦਰਸ਼ਕਾਂ ਦੇ ਧੁਰ ਅੰਦਰ ਲਹਿ ਗਏ। ਸੂਬਾ ਪ੍ਰਧਾਨ ਰਾਜਿੰਦਰ ਭਦੌੜ ਨੇ ਤਰਕਸ਼ੀਲ ਵਿਚਾਰਾਂ ਦੀ ਪ੍ਰੋੜ੍ਹਤਾ ਕਰਦੀ ਤਕਰੀਰ ਕੀਤੀ। ਕੋਰੀਓਗ੍ਰਾਫ਼ੀ ਤੇ ਮੈਜਿਕ ਸ਼ੋਅ ਨੇ ਵੀ ਦਰਸ਼ਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ।

*ਅਵਤਾਰ ਬੁਰਜਸੇਮਾ,*

## ਡੇਅਰੀ ਸਨਅਤ ਦੇ ਪਛੜੇਪਣ ਦਾ ਕਾਰਨ ਗਊ ਮਾਸ 'ਤੇ ਲੱਗੀ ਪਾਬੰਦੀ –ਮਿਸ਼ਰਾ

*ਨਵੀਂ ਦਿੱਲੀ, (ਪੀ. ਟੀ. ਆਈ.) 11 ਜਨਵਰੀ* –ਆਰਥਿਕ ਵਿਕਾਸ ਇੰਸਟੀਚਿਊਟ ਦੇ ਸਾਬਕਾ ਡਾਇਰੈਕਟਰ ਪ੍ਰੋ. ਐਨ. ਐਨ. ਮਿਸ਼ਰਾ ਅਨੁਸਾਰ ਦੇਸ਼ ਵਿੱਚ ਗਊ ਦੇ ਮਾਸ ਦੀ ਵਰਤੋਂ ਉੱਤੇ ਲੱਗੀ ਪਾਬੰਦੀ, ਡੇਅਰੀ ਅਰਥਚਾਰੇ ਦੇ ਵਿਕਾਸ ਲਈ ਮਾਰੂ ਸਾਬਤ ਹੋ ਰਹੀ ਹੈ।

ਬੀਤੇ ਦਿਨੀ ਇੱਥੇ ਹੋਈ ਡੇਅਰੀ ਸਨਅਤ ਕਾਨਫਰੰਸ ਵਿੱਚ ਬੋਲਦਿਆਂ ਪ੍ਰੋ. ਮਿਸ਼ਰਾ ਨੇ ਕਿਹਾ ਕਿ ਗਊ ਦੇ ਮਾਸ ਦੀ ਵਰਤੋਂ ਉੱਤੋਂ ਪਾਬੰਦੀ ਹਟਾਉਣਾ ਸਿਆਸੀ ਪੱਖੋਂ ਔਖਾ ਫੈਸਲਾ ਹੋ ਸਕਦਾ ਹੈ ਪਰ ਅਜਿਹਾ ਫ਼ੈਸਲਾ ਲਏ ਜਾਣ ਤੋਂ ਬਿਨਾਂ ਡੇਅਰੀ ਸਨਅਤ ਦਾ ਵਿਕਾਸ ਨਹੀਂ ਹੋ ਸਕਦਾ।

ਭਾਰਤੀ ਡੇਅਰੀ ਐਸੋਸੀਏਸ਼ਨ ਵੱਲੋਂ ਕਰਵਾਈ ਗਈ ਇਸ ਕਾਨਫਰੰਸ ਵਿੱਚ ਬੋਲਦਿਆਂ ਪ੍ਰੋ. ਮਿਸ਼ਰਾ ਨੇ ਕਿਹਾ ਕਿ ਬੇਲੋੜੇ ਪਸ਼ੂਆਂ ਦੇ ਖ਼ਾਤਮੇ ਨਾਲ ਸਿਰਫ਼ ਕੀਮਤੀ ਪਸ਼ੂ ਚਾਰਾ ਹੀ ਨਹੀ ਬਚਾਇਆ ਜਾ ਸਕੇਗਾ, ਸਗੋਂ ਅਜਿਹਾ ਕਰਕੇ ਕਿਸਾਨਾਂ ਵੱਲੋਂ ਮੀਟ ਵੇਚ ਕੇ ਚੰਗੇ ਪੈਸੇ ਵੀ ਕਮਾਏ ਜਾ ਸਕਦੇ ਹਨ।

ਪਸ਼ੂ ਹੱਤਿਆ ਦਾ ਵਿਰੋਧ ਕਰਨ ਵਾਲੇ ਕਾਰਕੁੰਨਾਂ ਨੂੰ ਸੰਬੋਧਨ ਕਰਦਿਆਂ ਪ੍ਰੋ. ਮਿਸ਼ਰਾ ਨੇ ਕਿਹਾ ਕਿ ਗਊ ਦੇ ਮੀਟ ਦੀ ਵਰਤੋਂ ਉੱਤੇ ਪਾਬੰਦੀ ਲੱਗੀ ਹੋਣ ਕਾਰਨ ਕਿਸਾਨ ਆਪਣੀਆਂ ਗਊਆਂ ਨੂੰ ਭੁੱਖਿਆਂ ਮਰਨ ਲਈ ਛੱਡ ਦਿੰਦੇ ਹਨ। ਇਨ੍ਹਾਂ ਅਵਾਰਾ ਗਊਆਂ ਦੇ ਵੱਗ ਦੇ ਵੱਗ ਨਵੀਂ ਦਿੱਲੀ ਵਰਗੇ ਸ਼ਹਿਰਾਂ ਦੀਆਂ ਸੜਕਾਂ 'ਤੇ ਆਮ ਦੇਖੇ ਜਾ ਸਕਦੇਂ ਹਨ। ਇਹ ਵੱਗ ਕਈ ਵਾਰ ਸੜਕ ਹਾਦਸਿਆਂ ਦਾ ਕਾਰਨ ਵੀ ਬਣਦੇ ਹਨ ਅਤੇ




ਹਾਦਸਿਆਂ ਵਿੱਚ ਇਹ ਗਊਆਂ ਵੀ ਤੜਫ਼–ਤੜਫ਼ ਕੇ ਮਰ ਜਾਂਦੀਆਂ ਹਨ।

ਇਸ ਤੋਂ ਬਿਨਾਂ ਦੁਕਾਨਦਾਰਾਂ ਅਤੇ ਆਮ ਸ਼ਹਿਰੀਆਂ ਵੱਲੋਂ ਵੀ ਇਨ੍ਹਾਂ ਨੂੰ ਡੰਡੇ ਸੋਟੀਆਂ ਨਾਲ ਕੁੱਟ ਮਾਰ ਕੇ ਪਰ੍ਹਾਂ ਭਜਾ ਦਿੱਤਾ ਜਾਂਦਾ ਹੈ। ਪ੍ਰੋ. ਮਿਸ਼ਰਾ ਅਨੁਸਾਰ, "ਕੀ ਇਹ ਪਸ਼ੂਆਂ ਖਿਲਾਫ਼ ਵਧੇਰੇ ਜ਼ੁਲਮ ਨਹੀਂ ਹੈ?"

ਪ੍ਰੋ. ਮਿਸ਼ਰਾ ਅਨੁਸਾਰ ਡੇਅਰੀ ਸਨਅਤ ਦੇ ਖੇਤਰ ਵਿੱਚ ਵਿਕਸਤ ਦੇਸ਼ਾਂ ਜਿਵੇਂ ਨੀਦਰਲੈਂਡ ਆਦਿ ਵਿੱਚ ਇਸ ਮਾਮਲੇ ਤੇ ਪੂਰਾ ਧਿਆਨ ਦਿੱਤਾ ਜਾਂਦਾ ਹੈ ਅਤੇ ਥੋੜ੍ਹਾ ਜਿਹਾ ਵੀ ਘੱਟ ਦੁੱਧ ਦੇਣ ਵਾਲੀਆਂ ਗਾਵਾਂ ਨੂੰ ਮੀਟ ਪਲਾਂਟਾਂ ਵਿਚ ਭੇਜ ਦਿੱਤਾ ਜਾਂਦਾ ਹੈ। ਉਨ੍ਹਾਂ ਕਿਹਾ ਕਿ ਭਾਰਤ ਵਿੱਚ ਵੀ ਅਜਿਹਾ ਰਵੱਈਆ ਅਪਣਾਇਆ ਜਾਣਾ ਜਰੂਰੀ ਹੈ ਤਾਂ ਜੋ ਡੇਅਰੀ ਸਨਅਤ ਨੂੰ ਖ਼ਤਮ ਹੋਣ ਤੋਂ ਬਚਾਇਆ ਜਾ ਸਕੇ। ਪ੍ਰੋ. ਮਿਸ਼ਰਾ ਨੇ ਆਖਿਆ ਕਿ ਜੇਕਰ ਭਾਰਤ ਵਿੱਚ ਹੋਰ ਵਧੇਰੇ ਮੀਟ ਪਲਾਂਟਾਂ ਨੂੰ ਲਾਉਣ ਦੀ ਇਜਾਜ਼ਤ ਦੇ ਦਿੱਤੀ ਜਾਵੇ ਤਾਂ ਭਾਰਤੀ ਡੇਅਰੀ ਸਨਅਤ ਬੜੀ ਤੇਜ਼ੀ ਨਾਲ ਉਚਾਈਆਂ ਛੂਹਣ ਦੇ ਕਾਬਲ ਹੋ ਸਕੇਗੀ ਅਤੇ ਆਪਣੇ ਆਪ ਨੂੰ ਕੌਮਾਂਤਰੀ ਮੰਡੀ ਵਿੱਚ ਸਥਾਪਿਤ ਕਰ ਲਵੇਗੀ।

## ਖਤਨਿਆਂ 'ਤੇ ਪਾਬੰਦੀ

*ਸਟਾਕਹੋਮ* :–ਸਵੀਡਨ ਦੀ ਸੁਪਰੀਮ ਕੋਰਟ ਨੇ ਫੈਸਲਾ ਦਿੱਤਾ ਹੈ ਕਿ ਜੇ ਸਵੀਡਨ ਵਿੱਚ ਰਹਿਣ ਵਾਲੇ ਮੁਸਲਮਾਨਾਂ ਨੇ ਆਪਣੇ ਬੱਚਿਆਂ ਜਾਂ ਰਿਸ਼ਤੇਦਾਰਾਂ ਨੂੰ ਖਤਨੇ (ਸੁੰਨਤ) ਕਰਵਾਉਣ ਲਈ ਮਜਬੂਰ ਕੀਤਾ ਤਾਂ ਉਨ੍ਹਾਂ ਵਿਰੁੱਧ ਗੰਭੀਰ ਅਪਰਾਧ ਕਰਨ ਦੇ ਦੋਸ਼ ਹੇਠ ਸਖ਼ਤ ਕਾਰਵਾਈ ਕੀਤੀਜਾਏਗੀ। ਸੁਪਰੀਮ ਕੋਰਟ ਨੇ ਇਹ ਫੈਸਲਾ ਮਿਸਰੀ ਸ਼ਰਨਾਰਥੀਆਂ ਦੇ ਛੇ ਲੜਕਿਆਂ ਜਿੰਨ੍ਹਾਂ ਦੀ ਉਮਰ ਇੱਕ ਸਾਲ ਤੋਂ ਸੱਤ ਸਾਲ ਹੈ, ਦੇ ਇੱਕ ਡਾਕਟਰ ਰਾਹੀ ਸੁੰਨਤ ਕਰਵਾਏ ਜਾਣ ਦੇ ਸਬੰਧ ਵਿਚ ਦਿੱਤਾ। ਡਾਕਟਰ ਦੀ ਇਸ ਕਾਰਵਾਈ ਕਾਰਨ ਇਨ੍ਹਾਂ ਬੱਚਿਆਂ ਨੂੰ ਇਨਫੈਕਸ਼ਨ ਹੋਣ ਦਾ ਖ਼ਤਰਾ ਹੈ ਜਦ ਕਿ ਮਾਪਿਆਂ ਤੇ ਇਹ ਦੋਸ਼ ਲਾਇਆ ਗਿਆ ਕਿ ਉਨ੍ਹਾਂ ਨੇ ਆਪਣੇ ਬੱਚਿਆਂ ਨੂੰ ਜ਼ਬਰਦਸਤੀ ਘੁੱਟ ਕੇ ਫੜੀ ਰੱਖਿਆ। ਪਤਾ ਲੱਗਾ ਹੈ ਕਿ ਸਵੀਡਨ ਸੁਪਰੀਮ ਕੋਰਟ ਦੇ ਫ਼ੈਸਲੇ ਨੂੰ ਮੁੱਖ ਰੱਖ ਕੇ ਬਹੁਤ ਸਾਰੇ ਮੁਸਲਮਾਨਾਂ ਨੇ ਫ਼ੈਸਲਾ ਕੀਤਾ ਹੈ ਕਿ ਉਹ ਅਦਾਲਤ ਦੇ ਫ਼ੈਸਲੇ ਦੀ ਉਲੰਘਣਾ ਨਹੀਂ ਕਰਨਗੇ।

## ਸੁਪਨੇ ਨੇ ਪੰਜ ਜਾਨਾਂ ਲਈਆਂ

*ਸ਼ਿਲਾਂਗ ,12 ਫਰਵਰੀ (ਯੂ. ਐਨ. ਆਈ.)* :–ਕਦੇ ਵੀ ਸਕਾਰ ਨਾ ਹੋਏ ਇੱਕ ਸੁਪਨੇ ਨੇ ਪਿਛਲੇ ਦਿਨੀ ਜੈਂਤੀਆ ਹਿਲਜ਼ ਜਿਲ੍ਹੇ ਦੇ ਪਿੰਡ ਮੀਹ–ਮੇਂਯਦੂ ਵਿਖੇ ਸੁਪਨਾ ਵੇਖਣ ਵਾਲੇ ਸਮੇਤ ਪੰਜ ਵਿਅਕਤੀਆਂ ਦੀਆਂ ਜਾਨਾਂ ਲੈ ਲਈਆਂ।

ਇੱਕ ਸੂਚਨਾ ਮੁਤਾਬਿਕ ਇੱਕ ਨੀਮ ਹਕੀਮ ਨੂੰ ਸੁਪਨਾ ਆਇਆ ਕਿ ਪ੍ਰਮਾਤਮਾ ਨੇ ਉਸ ਨੂੰ ਜੜ੍ਹੀ ਬੂਟੀਆਂ ਨਾਲ ਇੱਕ ਅੰਮ੍ਰਿਤ ਬਣਾਉਣ ਦਾ ਢੰਗ ਦੱਸ ਦਿੱਤਾ ਹੈ। ਸੁਪਨੇ ਵਿੱਚ ਮਿਲੀ ਇਸ 'ਦੈਵੀ ਤਾਕਤ' ਨਾਲ ਬਣਾਈ ਹੋਈ ਦਵਾਈ, ਉਸ ਨੀਮ ਹਕੀਮ ਨੇ ਚਾਰ ਸਿੱਧੇ ਸਾਦੇ ਮਰੀਜ਼ਾਂ ਨੂੰ ਪਿਆ ਦਿੱਤੀ। ਇਹ ਦਵਾਈ ਪੀਂਦਿਆਂ ਹੀ ਉਨ੍ਹਾਂ ਦੀ ਮੌਤ ਹੋ ਗਈ। ਇਸ ਤੋਂ ਬਾਅਦ ਮ੍ਰਿਤਕਾਂ ਦੇ ਰਿਸ਼ਤੇਦਾਰਾਂ ਨੇ ਗੁੱਸੇ ਵਿੱਚ ਆਉਂਦਿਆਂ ਉਹੀ ਦਵਾਈ ਉਸ ਨੀਮ ਹਕੀਮ ਨੂੰ ਪੀਣ ਲਈ ਮਜਬੂਰ ਕੀਤਾ ਤੇ ਉਸ ਦੀ ਵੀ ਮੌਤ ਹੋ ਗਈ।





## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸਾਲ 1996 ਦੀ ਚੋਣ ਸੂਚੀ

**ਪ੍ਰਧਾਨ** : ਸ੍ਰੀ ਕ੍ਰਿਸ਼ਨ ਬਰਗਾੜੀ, V.P.O. ਬਰਗਾੜੀ, ਜਿਲ੍ਹਾ ਫਰੀਦਕੋਟ।
**ਸਕੱਤਰ** : ਸ੍ਰੀ ਅਸ਼ੋਕ ਕੁਮਾਰ, c/o ਮੁੱਖ ਦਫਤਰ, ਤਰਕਸ਼ੀਲ ਸੁਸਾਇਟੀ ਪੰਜਾਬ, 59/11, ਜਵਾਹਰ ਨਗਰ, ਲੁਧਿਆਣਾ।
**ਮੀਤ ਪ੍ਰਧਾਨ** : ਸ੍ਰੀ ਸੁਖਵੰਤ ਸਿੰਘ, ਭਾਰਤ ਨਗਰ, ਗਲੀ ਨੰ : 6, ਕੱਚਾ ਕਾਲਜ ਰੋਡ, ਬਰਨਾਲਾ–148101.
**ਪ੍ਰਚਾਰ ਸਕੱਤਰ** : ਸ੍ਰੀ ਸੁਖਦੇਵ ਧੂਰੀ, ਨੇੜੇ ਰੇਲਵੇ ਹਸਪਤਾਲ, ਧੂਰੀ–148024, ਜਿਲ੍ਹਾ ਸੰਗਰੂਰ, Phone-22325.
**ਵਿੱਤ ਸਕੱਤਰ** : ਸ੍ਰੀ ਅਜੀਤ 'ਪ੍ਰਦੇਸੀ', ਦਫ਼ਤਰ ਇੰਪਰੂਵਮੈਂਟ ਟਰੱਸਟ, ਰੋਪੜ, ਫੋਨ ਨੰ : 22178
**ਮੁੱਖ ਸੰਪਾਦਕ** : ਸ੍ਰੀ ਬਲਵਿੰਦਰ ਬਰਨਾਲਾ, ਪੋਸਟ ਬਾਕਸ ਨੰ : 22, ਬਰਨਾਲਾ।
**ਮੁੱਖ ਪ੍ਰਬੰਧਕ** : ਸ੍ਰੀ ਬਿੱਟੂ ਰੂਪੇਵਾਲੀ, c/o ਅੱਪੂ ਆਰਟ ਪ੍ਰੈੱਸ, ਨੇੜੇ ਡਾਕਘਰ, ਸ਼ਾਹਕੋਟ – 144702 ਜਿਲ੍ਹਾ – ਜਲੰਧਰ।
**ਜੋਨ ਆਰਗੇਨਾਈਜ਼ਰ** : 1. ਸ੍ਰੀ ਰਾਜਿੰਦਰ ਭਦੌੜ, ਮੁਹੱਲਾ ਬੁੱਟਰਾਂ ਦਾ, V.P.O. ਭਦੌੜ, ਜ਼ਿਲ੍ਹਾ – ਸੰਗਰੂਰ – 148102.
2. ਸ੍ਰੀ ਜਸਵੰਤ ਸਿੰਘ 'ਜੀਰਖ', 295-L, ਨੇੜੇ ਸਨੇਤ ਪਿੰਡ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ।
3. ਸ੍ਰੀ ਤੇਜਪਾਲ, ਮੁਹੱਬਤ ਨਗਰ, ਕਪੂਰਥਲਾ।

### 1. ਬਰਨਾਲਾ

ਪ੍ਰਧਾਨ : ਤੇਜਿੰਦਰ ਸ਼ਹਿਰੀ, ਗਲੀ ਨੰ. 1 ਕੱਚਾ ਕਾਲਜ ਰੋਡ, ਨੇੜੇ SSD ਕਾਲਜ, ਬਰਨਾਲਾ।
ਸਕੱਤਰ : ਸ੍ਰੀ ਮਹਿੰਦਰ ਸਿੰਘ, B-XI/43 ਰਾਮ ਬਾਗ ਸਟਰੀਟ, ਬਰਨਾਲਾ -148101, ਜਿਲ੍ਹਾ–ਸੰਗਰੂਰ।

### 2. ਬਰਗਾੜੀ

ਪ੍ਰਧਾਨ : ਸ੍ਰੀ ਸੁਖਰਾਜ 'ਰਾਜਾ', c/o ਗੋਦਾਰਾ ਮੈਡੀਕਲ ਹਾਲ, V.P.O. – ਬਰਗਾੜੀ, ਜਿਲ੍ਹਾ–ਫਰੀਦਕੋਟ – 151208
ਸਕੱਤਰ : ਸ੍ਰੀ ਰਾਜਿੰਦਰ ਨਜ਼ਰ, B-1/2135, ਅਮਨ ਨਗਰ, ਮੋਗਾ ਰੋਡ, ਕੋਟਕਪੂਰਾ, ਜਿਲ੍ਹਾ–ਫਰੀਦਕੋਟ – 151204

### 3. ਬਠਿੰਡਾ

ਪ੍ਰਧਾਨ : ਸ੍ਰੀ ਰਾਮ ਸਿੰਘ ਨਿਰਮਾਣ, V.P.O. ਚੁੱਘੇ ਕਲਾਂ, ਜਿਲ੍ਹਾ ਬਠਿੰਡਾ – 151001.
ਸਕੱਤਰ : ਸ੍ਰੀ ਬਲਦੇਵ ਸਿੰਘ, ਭਾਈ ਮਤੀ ਦਾਸ ਨਗਰ, ਮਾਨਸਾ ਰੋਡ, ਬਠਿੰਡਾ।

### 4. ਬਲਾਚੌਰ

ਪ੍ਰਧਾਨ : ਡਾ. ਚਮਨ ਲਾਲ M.O., c/o ਭੂੰਬਲਾ ਮੈਡੀਕਲ ਸਟੋਰ, ਭੱਦੀ ਰੋਡ, ਬਲਾਚੌਰ, ਜਿਲ੍ਹਾ – ਨਵਾਂ ਸ਼ਹਿਰ।
ਸਕੱਤਰ : ਸ੍ਰੀ ਚਮਨ ਲਾਲ ਸਹਾਰਨ, ਗੜ੍ਹੁੱਨ ਰੋਡ, ਬਲਾਚੌਰ, ਜਿਲ੍ਹਾ – ਨਵਾਂ ਸ਼ਹਿਰ, Phone : 20325 (Resi.)

### 5. ਬਰੇਟਾ

ਪ੍ਰਧਾਨ : ਸ੍ਰੀ ਦਰਸ਼ਨ ਕੁਮਾਰ, ਆਯੁਰਵੈਦਿਕ ਚਿਕਿਤਸ਼ਾਲਯ, ਬਰੇਟਾ, ਜਿਲ੍ਹਾ – ਮਾਨਸਾ।
ਸਕੱਤਰ : ਸ੍ਰੀ ਹਰਬੰਸ ਲਾਲ਼ ਨਜ਼ਦੀਕ ਪਾਰਕ, ਬਰੇਟਾ ਮੰਡੀ, ਜਿਲ੍ਹਾ – ਮਾਨਸਾ।

### 6. ਭਦੌੜ

ਪ੍ਰਧਾਨ : ਸ੍ਰੀ ਰਾਜਵਿੰਦਰ ਸਿੰਘ, V:P.O. ਜਲਾਲ, ਜਿਲ੍ਹਾ – ਬਠਿੰਡਾ।
ਸਕੱਤਰ : ਸ੍ਰੀ ਜਸਦੇਵ ਸਿੰਘ, V.P.O. ਭਦੌੜ, ਮੁਹੱਲਾ ਗਰੇਵਾਲ, ਜਿਲ੍ਹਾ – ਸੰਗਰੂਰ।

### 7. ਭਾਈਰੂਪਾ

ਪ੍ਰਧਾਨ : ਸ੍ਰੀ ਬੂਟਾ ਸਿੰਘ, V.P.O. ਭਾਈਰੂਪਾ, ਤਹਿ. ਫੂਲ, ਜਿਲ੍ਹਾ – ਬਠਿੰਡਾ।
ਸਕੱਤਰ : ਸ੍ਰੀ ਹਰਬੰਸ ਸਿੰਘ, V.P.O. ਭਾਈਰੂਪਾ, ਤਹਿ :– ਫੂਲ, ਜਿਲ੍ਹਾ – ਬਠਿੰਡਾ।

### 8. ਡੇਰਾ ਬਾਬਾ ਨਾਨਕ

ਪ੍ਰਧਾਨ : ਡਾ. ਐਨ. ਕੇ. ਵੱਤਨ, ਪੁਰਾਣਾ ਬੱਸ ਅੱਡਾ, ਡੇਰਾ ਬਾਬਾ ਨਾਨਕ, ਜ਼ਿਲ੍ਹਾ – ਗੁਰਦਾਸਪੁਰ।

ਸਕੱਤਰ : ਸ੍ਰੀ ਸੱਤ ਪਾਲ ਜ਼ਖਮੀ, C/o ਆਦਰਸ਼ ਟਾਈਪ ਕਾਲਿਜ, ਬਜ਼ਾਰ ਜੌੜੀਆਂ, ਡੇਰਾ ਬਾਬਾ ਨਾਨਕ, ਜ਼ਿਲ੍ਹਾ – ਗੁਰਦਾਸਪੁਰ

### 9. ਫਗਵਾੜਾ

ਪ੍ਰਧਾਨ : ਸ੍ਰੀ ਸੁਰਿੰਦਰ ਪਾਲ S/o ਚੰਨਣ ਰਾਮ, V.P.O. – ਦੋਸਾਂਝ ਕਲਾਂ, ਜ਼ਿਲ੍ਹਾ – ਜਲੰਧਰ PIN :144502.

ਸਕੱਤਰ : ਸ੍ਰੀ ਨਰਿੰਜਣ ਲਵਲੀ, S/o ਸ੍ਰੀ ਪਰੀਤੂ ਰਾਮ, V.P.O. – ਮੇਹਲੀ, ਜ਼ਿਲ੍ਹਾ – ਨਵਾਂ ਸ਼ਹਿਰ।

### 10. ਗੜ੍ਹਸ਼ੰਕਰ

ਪ੍ਰਧਾਨ : ਸ੍ਰੀ ਸਤਪਾਲ, S.S.A., 66 ਕੇ. ਵੀ. ਸਬ ਸਟੇਸ਼ਨ, ਪੰਜਾਬ ਰਾਜ ਬਿਜਲੀ ਬੋਰਡ, ਗੜ੍ਹਸ਼ੰਕਰ, ਜ਼ਿਲ੍ਹਾ – ਹੁਸ਼ਿਆਰਪੁਰ।

ਸਕੱਤਰ : ਮਾਸਟਰ ਨਰੇਸ਼

### 11. ਘੋਲੀਆ ਕਲਾਂ

ਪ੍ਰਧਾਨ : ਸੁਖਵਿੰਦਰ ਸਿੰਘ S/o ਸ. ਰਤਨ ਸਿੰਘ ਹੈਡਮਾਸਟਰ, V.P.O. – ਘੋਲੀਆਂ ਕਲਾਂ, ਜ਼ਿਲ੍ਹਾ–ਮੋਗਾ PIN : 142056

ਸਕੱਤਰ : ਸ੍ਰੀ ਰਾਜ ਕੁਮਾਰ S/o ਸ੍ਰੀ ਪ੍ਰੇਮ ਚੰਦ, ਬੱਸ ਅੱਡਾ ਘੋਲੀਆਂ ਕਲਾਂ, ਜ਼ਿਲ੍ਹਾ–ਮੋਗਾ PIN-142056

### 12. ਗਾਲਿਬ ਕਲਾਂ

ਪ੍ਰਧਾਨ : ਸ੍ਰੀ ਜਸਵੰਤ ਸਿੰਘ, ਪੱਤੀ ਭਾਗੂ ਕੀ, V.P.O. – ਗਾਲਿਬ ਕਲਾਂ, ਜ਼ਿਲ੍ਹਾ – ਲੁਧਿਆਣਾ।

ਸਕੱਤਰ : ਸ੍ਰੀ ਦਰਸ਼ਨ ਸਿੰਘ ਚਾਹਲ, V.P.O. – ਗਾਲਿਬ ਕਲਾਂ, ਜ਼ਿਲ੍ਹਾ – ਲੁਧਿਆਣਾ।

### 13. ਜੋਧਾਂ

ਪ੍ਰਧਾਨ : ਸ੍ਰੀ ਸੁਖਦੇਵ ਸਿੰਘ S/o ਸ. ਜਾਗਰ ਸਿੰਘ, V.P.O. – ਜੋਧਾਂ, ਜ਼ਿਲ੍ਹਾ – ਲੁਧਿਆਣਾ।

ਸਕੱਤਰ : ਡਾ. ਪ੍ਰਦੀਪ ਜੋਧਾਂ, C/o ਡੇਜ਼ੀ ਕਲੀਨਿਕ, V.P.O. ਮਨਸੂਰਾਂ, ਜ਼ਿਲ੍ਹਾ–ਲੁਧਿਆਣਾ, Ph. 842364(ਕਲੀਨਿਕ),842206(ਘਰ)

### 14. ਜਲੰਧਰ

ਪ੍ਰਧਾਨ : ਸ੍ਰੀ ਰਾਕੇਸ਼ ਕੁਮਾਰ, S/o ਡਾ. ਕਸਤੂਰੀ ਲਾਲ, H. No. 108/1 ਭਾਰਗੋ ਨਗਰ, ਜਲੰਧਰ – 144008

ਸਕੱਤਰ : ਸ੍ਰੀ ਰਾਕੇਸ਼ ਜਲੰਧਰੀ, H. No. B-II 417, ਗਾਂਧੀ ਨਗਰ (ਨੇੜੇ ਸਰਕਾਰੀ ਹਾਈ ਸਕੂਲ) ਜਲੰਧਰ।

### 15. ਜੰਡਾਂ ਵਾਲੀ

ਪ੍ਰਧਾਨ : ਸ੍ਰੀ ਰੂਪ ਸਿੰਘ, V.P.O. – ਜੰਡਾਂ ਵਾਲੀ, ਤਹਿ : ਅਤੇ ਜ਼ਿਲ੍ਹਾ – ਹਨੂੰਮਾਨਗੜ੍ਹ (ਰਾਜਸਥਾਨ) – 335512

ਸਕੱਤਰ : ਸ੍ਰੀ ਮਨਫੂਲ ਰਾਮ,, V.P.O. – ਜੰਡਾਂਵਾਲੀ, ਤਹਿ : ਅਤੇ ਜ਼ਿਲ੍ਹਾ – ਹਨੂੰਮਾਨਗੜ੍ਹ (ਰਾਜਸਥਾਨ – 335512

### 16. ਕਪੂਰਥਲਾ

ਪ੍ਰਧਾਨ : ਸ੍ਰੀ ਅਮਰ ਜੋਤੀ, S/o ਸ੍ਰੀ ਪੂਰਨ ਚੰਦ,. ਮਨਸੂਰਵਾਲ ਕਲੋਨੀ, ਜ਼ਿਲ੍ਹਾ – ਕਪੂਰਥਲਾ।

ਸਕੱਤਰ : ਸ੍ਰੀ ਅਜੀਤ ਸਿੰਘ, ਡਰਾਇੰਗ ਟੀਚਰ, ਸਰਕਾਰੀ ਹਾਈ ਸਕੂਲ, ਸ਼ੇਖੂਪੁਰ, ਕਪੂਰਥਲਾ।

### 17. ਕਾਲਾਂਵਾਲੀ

ਪ੍ਰਧਾਨ : ਸ੍ਰੀ ਜੰਟਾ ਸਿੰਘ ਪਟਵਾਰੀ, ਵਜ਼ੀਰ ਨਿਵਾਸ, ਵਾਰਡ ਨੰ .1 ਕਾਲਾਂਵਾਲੀ, ਜ਼ਿਲ੍ਹਾ – ਸਿਰਸਾ (ਹਰਿਆਣਾ), PIN-125201

ਸਕੱਤਰ : ਸ੍ਰੀ ਨਰੇਸ਼ ਕੁਮਾਰ ਮਹੇਸ਼ਵਰੀ, ਮੰਡੀ ਕਾਲਾਂਵਾਲੀ, ਜ਼ਿਲ੍ਹਾ – ਸਿਰਸਾ (ਹਰਿਆਣਾ) PIN : 125201

### 18. ਕਿਲਿਆਂ ਵਾਲੀ (ਡੱਬਵਾਲੀ)

ਪ੍ਰਧਾਨ : ਸ੍ਰੀ ਭਗਵਾਨ ਦਾਸ, S/o ਸ੍ਰੀ ਗਣੇਸ਼ ਦਾਸ, V.P.O. – ਡੱਬਵਾਲੀ, ਜ਼ਿਲ੍ਹਾ – ਸਿਰਸਾ (ਹਰਿਆਣਾ)।

ਸਕੱਤਰ : ਸ੍ਰੀ ਪ੍ਰਕਾਸ਼ ਸਿੰਘ, S/o ਸ੍ਰੀ ਕਰਨੈਲ ਸਿੰਘ, V.P.O. – ਸਿੰਘੇਵਾਲ, ਤਹਿ : ਮਲੋਟ, ਜ਼ਿਲ੍ਹਾ – ਮੁਕਤਸਰ।



### 19. ਖੰਨਾ

ਪ੍ਰਧਾਨ : ਸ੍ਰੀ ਬਲਬੀਰ ਸਿੰਘ, ਮਕਾਨ ਨੰ : 1489, ਵਾਰਡ ਨੰ : 3, ਨਵੀਂ ਅਬਾਦੀ, ਖੰਨਾ – 141001, ਜ਼ਿਲ੍ਹਾ – ਲੁਧਿਆਣਾ।

ਸਕੱਤਰ : ਸ੍ਰੀ ਜਗਜੀਤ ਸਿੰਘ, V.P.O. – ਦੌਂਦਪੁਰ, ਤਹਿ : ਸਮਰਾਲਾ ਜ਼ਿਲ੍ਹਾ – ਲੁਧਿਆਣਾ।

### 20. ਖਮਾਣੋ

ਪ੍ਰਧਾਨ : ਸ੍ਰੀ ਅਵਤਾਰ ਸਿੰਘ, V.P.O. – ਸਰਵਪੁਰ, ਤਹਿ : ਸਮਰਾਲਾ, ਜ਼ਿਲ੍ਹਾ – ਲੁਧਿਆਣਾ।

ਸਕੱਤਰ : ਸ੍ਰੀ ਹਰਬੰਸ ਸਿੰਘ, V.P.O. – ਮਨੈਲਾ, Via. ਖਮਾਣੋਂ, ਜ਼ਿਲ੍ਹਾ – ਫਤਿਹਗੜ੍ਹ ਸਾਹਿਬ।

### 21. ਖਰੜ

ਪ੍ਰਧਾਨ : ਸ੍ਰੀ ਸੁਜਾਨ ਸਿੰਘ, ਪਿੰਡ ਬਡਾਲਾ, ਡਾਕਖਾਨਾ ਨਿਆਂ ਸ਼ਹਿਰ, ਤਹਿ: ਖਰੜ, ਜ਼ਿਲ੍ਹਾ – ਰੋਪੜ, ਫੋਨ ਨੰ : 553981.

ਸਕੱਤਰ : ਡਾ. ਜੋਗਾ ਸਿੰਘ, 1448/20, ਫੇਜ਼ – XI ਮੋਹਾਲੀ।

### 22. ਲਾਂਬੜਾ

ਪ੍ਰਧਾਨ : ਸ੍ਰੀ ਨਵਦੀਪ 'ਦੀਪਾ', V.P.O. – ਲੱਲੀਆਂ ਕਲਾਂ, ਜ਼ਿਲ੍ਹਾ – ਜਲੰਧਰ, PIN - 144028

ਸਕੱਤਰ : ਸ੍ਰੀ ਸੰਜੀਵ ਸਵੀ, V.P.O. – ਲਾਂਬੜਾ ਜ਼ਿਲ੍ਹਾ – ਜਲੰਧਰ, PIN - 144026

### 23. ਲਹਿਰਾਗਾਗਾ

ਪ੍ਰਧਾਨ : ਮਾਸਟਰ ਪਰਮਵੇਦ, ਸ਼ਹੀਦ ਭਗਤ ਸਿੰਘ ਬਸਤੀ, ਨੇੜੇ ਪੁਰਾਣਾ ਬੱਸ ਸਟੈਂਡ, ਲਹਿਰਾਗਾਗਾ, ਜ਼ਿਲ੍ਹਾ – ਸੰਗਰੂਰ।

ਸਕੱਤਰ : ਸ੍ਰੀ ਵਿਸ਼ਵ ਕਾਂਤ, C/o ਰਮੇਸ਼ ਕੁਮਾਰ ਭਾਂਡਿਆਂ ਵਾਲਾ, ਨੇੜੇ ਪੁਰਾਣਾ ਬੱਸ ਸਟੈਂਡ, ਲਹਿਰਾਗਾਗਾ, ਜ਼ਿਲ੍ਹਾ – ਸੰਗਰੂਰ।

### 24. ਮੁਕਤਸਰ – ਲੱਖੇਵਾਲੀ

ਪ੍ਰਧਾਨ : ਸ੍ਰੀ ਗਣਪਤ ਰਾਮ P.S.E.B., ਸਬ–ਡਵੀਜ਼ਨ ਅਰਨੀ ਵਾਲਾ–ਸ਼ੇਖ ਸੁਭਾਨ, ਤਹਿ : ਫਾਜ਼ਿਲਕਾ, ਜ਼ਿਲ੍ਹਾ – ਫਿਰੋਜ਼ਪੁਰ।

ਸਕੱਤਰ : ਸ੍ਰੀ ਸਤੇਸ਼ ਭੂੰਦੜ, V.P.O. – ਭੂੰਦੜ, ਜ਼ਿਲ੍ਹਾ + ਤਹਿ : ਮੁਕਤਸਰ।

### 25. ਮੋਹਾਲੀ

ਪ੍ਰਧਾਨ : ਸ੍ਰੀ ਮਨਮੋਹਨ ਕੁਮਾਰ, 131, ਫੇਜ਼ 3B - I, ਮੋਹਾਲੀ – 160059, Phone : 572673

ਸਕੱਤਰ : ਸ੍ਰੀ ਲਖਵਿੰਦਰ ਸਿੰਘ, 102, ਫੇਜ਼ 3B - I, ਮੋਹਾਲੀ – 160059.

### 26. ਮਾਛੀਵਾੜਾ

ਪ੍ਰਧਾਨ : ਮਾਸਟਰ ਬਖਸ਼ੀ ਰਾਮ, ਪਿੰਡ ਬੈਰਸਾਲ ਕਲਾਂ, ਡਾਕ ਹੱਥੋਵਾਲ ਬੇਟ, Via. – ਮਾਛੀਵਾੜਾ, ਜ਼ਿਲ੍ਹਾ – ਲੁਧਿਆਣਾ।

ਸਕੱਤਰ : ਸ੍ਰੀ ਗੁਰਦੀਪ ਸਿੰਘ, ਗੁਰੂ ਨਾਨਕ ਮੁਹੱਲਾ, V.P.O. – ਮਾਛੀਵਾੜਾ, ਜ਼ਿਲ੍ਹਾ – ਲੁਧਿਆਣਾ।

### 27. ਮਾਨਸਾ

ਪ੍ਰਧਾਨ : ਸ੍ਰੀ ਨਛੱਤਰ ਸਿੰਘ ਖਿਆਲਾ, H. No. 592, W. No. 2 ਚੰਦ ਚਹਿਲ ਸਟਰੀਟ, ਦਸ਼ਮੇਸ਼ ਨਗਰ, ਮਾਨਸਾ – 151505.

ਸਕੱਤਰ : ਸ੍ਰੀ ਗੁਰਦੀਪ ਸਿੰਘ, ਪ੍ਰੋਫੈਸਰ ਕਾਲੋਨੀ, ਸਾਹਮਣੇ ਧਾਗਾ ਮਿੱਲ, ਮਾਨਸਾ – 151505.

### 28. ਨਵਾਂ ਸ਼ਹਿਰ

ਪ੍ਰਧਾਨ : ਸ੍ਰੀ ਅਜਮੇਰ ਸਿੰਘ, C/o ਜੰਡੇ ਹੇਅਰ ਡਰੈਸਰਜ਼, ਚੰਡੀਗੜ੍ਹ ਰੋਡ, ਨਵਾਂ ਸ਼ਹਿਰ – 144514.

ਸਕੱਤਰ : ਮਾਸਟਰ ਜਗਦੀਸ਼ ਕੁਮਾਰ, V.P.O. – ਰਾਏਪੁਰ ਡੱਬਾ, ਤਹਿ ਤੇ ਜ਼ਿਲ੍ਹਾ – ਨਵਾਂ ਸ਼ਹਿਰ।

### 29. ਨੰਗਲ ਡੈਮ

ਪ੍ਰਧਾਨ : ਡਾ. ਰਾਜ ਕੁਮਾਰ, S/o ਸ੍ਰੀ ਰਤਨ ਸਿੰਘ, ਪਿੰਡ ਗੋਲਣੀ, ਡਾਕ. ਸੁਖਸ਼ਾਲ, ਤਹਿ : ਆਨੰਦਪੁਰ ਸਾਹਿਬ, ਜ਼ਿਲ੍ਹਾ – ਰੋਪੜ।

ਸਕੱਤਰ : ਸ੍ਰੀ ਰਵਿੰਦਰ ਸਿੰਘ, S/o ਸ੍ਰੀ ਸ਼ੀਤਲ ਸਿੰਘ, ਘਰ ਨੰ : 16/D ਨੰਗਲ ਟਾਊਨਸ਼ਿਪ (ਰੋਪੜ)।

### 30. ਪਟਿਆਲਾ

ਪ੍ਰਧਾਨ : ਡਾ. ਰਾਜਿੰਦਰ ਪਾਲ ਸਿੰਘ, R-44, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਸਕੱਤਰ : ਸ੍ਰੀ ਰਾਮ ਕੁਮਾਰ, 82, ਗਲੀ ਨੰ :1A/3, ਗੁਰੂ ਨਾਨਕ ਨਗਰ, ਨੇੜੇ ਗੁਰਬਖਸ਼ ਕਾਲੋਨੀ, ਪਟਿਆਲਾ।

### 31. ਰਾਮਪੁਰਾ ਫੂਲ

ਪ੍ਰਧਾਨ : ਸ੍ਰੀ ਜੰਟਾ ਸਿੰਘ ਗਿੱਲ ਕਲਾਂ, B - 39/68 ਰਾਧਾ ਸੁਆਮੀ ਕਾਲੋਨੀ, ਗਲੀ ਨੰ : 2, ਰਾਮਪੁਰਾ ਫੂਲ, ਜ਼ਿਲ੍ਹਾ – ਬਠਿੰਡਾ।

ਸਕੱਤਰ : ਸ੍ਰੀ ਜਗਦੇਵ ਸਿੰਘ, C/O ਮਾਨਸਿਕ ਰੋਗੀਆਂ ਦਾ ਇਲਾਜ ਕੇਂਦਰ, ਨੇੜੇ ਬੱਸ ਅੱਡਾ, ਰਾਮਪੁਰਾ ਫੂਲ, ਜ਼ਿਲ੍ਹਾ – ਬਠਿੰਡਾ।

### 32. ਰੋਪੜ

ਪ੍ਰਧਾਨ : ਸ੍ਰੀ ਮੋਹਣ ਸਿੰਘ ਸੈਕਟਰੀ, S/O ਸ. ਅਜੀਤ ਸਿੰਘ, ਪਿੰਡ ਡੱਲਾ, ਡਾਕ. ਬਹਿਰਾਮਪੁਰ ਬੇਟ, ਜ਼ਿਲ੍ਹਾ – ਰੋਪੜ।

ਸਕੱਤਰ : ਸ੍ਰੀ ਪਵਨ ਕੁਮਾਰ ਰੱਤੋਂ, ਕੋਠੀ ਨੰ : 71, ਗਿਆਨੀ ਜੈਲ ਸਿੰਘ ਨਗਰ, ਰੋਪੜ।

### 33. ਰਾੜਾ ਸਾਹਿਬ

ਪ੍ਰਧਾਨ : ਸ੍ਰੀ ਬਲਰਾਜ ਅਰਸ਼ੀ, S/O ਸ੍ਰੀ ਕੁਲਵੰਤ ਸਿੰਘ, V.P.O. – ਘਲੋਟੀ, ਤਹਿ : ਪਾਇਲ, ਜ਼ਿਲ੍ਹਾ – ਲੁਧਿਆਣਾ।

ਸਕੱਤਰ : ਸ੍ਰੀ ਕੁਲਦੀਪ ਸਿੰਘ, S/O ਸ੍ਰੀ ਸੁਰਜੀਤ ਸਿੰਘ, V.P.O. – ਘਣਗਸ, ਤਹਿ : ਪਾਇਲ, ਜ਼ਿਲ੍ਹਾ – ਫਰੀਦਕੋਟ।

### 34. ਸੰਗਰੂਰ

ਪ੍ਰਧਾਨ : ਪ੍ਰੋ. ਜਗਦੇਵ ਸਿੰਘ ਸੋਹੀ, C/O ਓਮ ਪ੍ਰਕਾਸ਼ ਸਿੰਗਲਾ (ਐਡਵੋਕੇਟ), ਪੁਰਾਣੀ ਮੰਡੀ ਗਲੀ, ਸੰਗਰੂਰ, Phone - 30587

ਸਕੱਤਰ : ਸ੍ਰੀ ਕੇਸਰਾ ਰਾਮ, C/O ਟੈਲੀਕਾਮ ਜ਼ਿਲ੍ਹਾ ਇੰਜੀਨੀਅਰ, ਸੰਗਰੂਰ।

### 35. ਸੁਧਾਰ

ਪ੍ਰਧਾਨ : ਸ੍ਰੀ ਕਰਨੈਲ ਸਿੰਘ, V.P.O. – ਹੇਅਰਾਂ, ਵਾਇਆ – ਹਲਵਾਰਾ, ਜ਼ਿਲ੍ਹਾ – ਲੁਧਿਆਣਾ।

ਸਕੱਤਰ : ਸ੍ਰੀ ਧਰਮ ਸਿੰਘ, V.P.O. – ਸੂਜਾਪੁਰ, ਤਹਿ. : ਜਗਰਾਉਂ, ਜ਼ਿਲ੍ਹਾ – ਲੁਧਿਆਣਾ।

### 36. ਸੂਲਰ ਘਰਾਟ

ਪ੍ਰਧਾਨ : ਸ੍ਰੀ ਪੂਰਨ ਸਿੰਘ 'ਉੱਪਲ', V.P.O. – ਗੁੱਜਰਾਂ, ਤਹਿ. : ਸੁਨਾਮ, ਜ਼ਿਲ੍ਹਾ – ਸੰਗਰੂਰ।

ਸਕੱਤਰ : ਡਾ. ਹਰਜਿੰਦਰ ਸਿੰਘ, S/O ਸ੍ਰੀ ਜਵਾਲਾ ਸਿੰਘ, V.P.O.– ਖਡਿਆਲ, ਤਹਿ. : ਸੁਨਾਮ, ਜ਼ਿਲ੍ਹਾ – ਸੰਗਰੂਰ।

### 37. ਸਰਦੂਲਗੜ੍ਹ

ਪ੍ਰਧਾਨ : ਸ੍ਰੀ ਜਗਦੀਪ ਸਿੰਘ, S/O ਸ੍ਰੀ ਮਨਜੀਤ ਸਿੰਘ, V.P.O. – ਭਗਵਾਨਪੁਰ (ਹਿੰਗਣਾਂ), ਤਹਿ. : ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ।

ਸਕੱਤਰ : ਸ੍ਰੀ ਅਰਵਿੰਦਰ ਸਿੰਘ, S/O ਸ੍ਰੀ ਨਰੰਜਣ ਸਿੰਘ, ਪਿੰਡ : ਚੂਹੜੀਆਂ, ਡਾਕ. ਕੁਸਲਾ, ਤਹਿ. : ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ।

### 38. ਧੂਰੀ

ਸਕੱਤਰ : ਸ੍ਰੀ ਰਤਨ ਸਿੰਘ, ਗੁਰੂ ਤੇਗ ਬਹਾਦਰ ਨਗਰ, ਕੱਕੜਵਾਲ ਰੋਡ, ਧੂਰੀ, ਜ਼ਿਲ੍ਹਾ – ਸੰਗਰੂਰ।

### 39. ਲੁਧਿਆਣਾ

ਪ੍ਰਧਾਨ : ਸ੍ਰੀ ਦਲਬੀਰ ਸਿੰਘ, V.P.O. – ਕਟਾਣੀ ਕਲਾਂ, ਜ਼ਿਲ੍ਹਾ ਲੁਧਿਆਣਾ, Phone - 835268

### 40. ਸ਼ਾਹਕੋਟ

ਸਕੱਤਰ : ਸ੍ਰੀ ਸੁਖਵਿੰਦਰ ਬਾਗਪੁਰੀ, C/O ਅੱਪੂ ਆਰਟ ਪ੍ਰੈਸ, ਨੇੜੇ ਡਾਕਘਰ, ਸ਼ਾਹਕੋਟ – 144702 ਜ਼ਿਲਾ–ਜਲੰਧਰ

(ਅਖੀਰਲੀਆਂ ਤਿੰਨ ਇਕਾਈਆਂ ਦੇ ਅਹੁਦੇਦਾਰਾਂ ਵਿਚੋਂ ਇੱਕ ਇੱਕ ਅਹੁਦੇਦਾਰ ਸਟੇਟ ਐਗਜ਼ੈਕਟਿਵ ਲਈ ਚੁਣੇ ਜਾਣ ਕਾਰਣ ਇਹਨਾਂ ਇਲਾਕਾ ਇਕਾਈਆਂ ਦੇ ਇਕ ਇਕ ਅਹੁਦੇਦਾਰ ਦੀ ਜਗ੍ਹਾ ਖਾਲੀ ਹੋ ਗਈ ਹੈ। ਸੋ ਇਹ ਇਕਾਈਆਂ ਜਲਦੀ ਹੀ ਆਪਣੀ ਚੋਣ ਮੁਕੰਮਲ ਕਰਕੇ ਸੂਬਾ ਦਫਤਰ ਨੂੰ ਭੇਜਣ। ਇਸੇ ਤਰ੍ਹਾਂ ਕੁਝ ਇਕਾਈਆਂ ਜਿਵੇਂ ਚੋਹਲਾ ਸਾਹਿਬ ਅਤੇ ਭਾਦਸੋਂ ਆਦਿ ਵੱਲੋਂ ਆਪਣੇ ਅਹੁਦੇਦਾਰਾਂ ਦੇ ਨਾਮ ਅਤੇ ਪਤੇ ਅਜੇ ਤੀਕ ਪ੍ਰਾਪਤ ਨਹੀਂ ਹੋਏ, ਇਹ ਵੀ ਜਲਦੀ ਭੇਜੇ ਜਾਣ।)



# ਤੁਹਾਡੀਆਂ ਚਿੱਠੀਆਂ

– ਜਨਵਰੀ–ਫਰਵਰੀ '96 ਅੰਕ ਪੜ੍ਹਿਆ। ਬਹੁਤ ਹੀ ਵਧੀਆ ਲੱਗਿਆ, ਬਹੁਤ ਸਾਰੀ ਵਿਗਿਆਨਕ ਜਾਣਕਾਰੀ ਮਿਲੀ। ਰਾਮ ਨਿਰਮਾਣ ਦਾ 'ਕੀ ਕਰਨਾ ਲੋੜੀਏ', ਸੁਰਜੀਤ ਦੌਧਰੀਆ ਦਾ ਲੇਖ 'ਆਸਤਕੋ ਆਓ ! ਤੁਹਾਨੂੰ ਸੋਚਣ ਲਈ ਮਜਬੂਰ ਕਰੀਏ', ਸੁਰੇਸ਼ ਰਤਨ ਦਾ ਆਰਟੀਕਲ 'ਅਸੀਂ ਡਰਦੇ ਕਿਉਂ ਹਾਂ' ਬਹੁਤ ਜਾਣਕਾਰੀ ਭਰਪੂਰ ਸਨ।

ਸੰਜੀਵ ਧੂਰੀ ਦੀ ਕਹਾਣੀ 'ਰੌਸ਼ਨੀ' ਅਤੇ ਜਗਸੀਰ ਜੀਦਾ ਦੀ ਕਵਿਤਾ 'ਜਾਗੋ' ਵੀ ਪਸੰਦ ਆਈਆਂ। ਵਿਸ਼ੇਸ਼ ਕਰਕੇ ਕਥਿਤ ਤਰਕਸ਼ੀਲਾਂ ਬਾਰੇ ਪੜ੍ਹਕੇ ਕਾਫ਼ੀ ਭੁਲੇਖੇ ਦੂਰ ਹੋ ਗਏ।

*ਗੁਰਮੇਲ ਸਟੈਨੋਂ, ਬਠਿੰਡਾ।*

– ਵਿਗਿਆਨ ਤੇਜੀ ਨਾਲ ਅੱਗੇ ਵਧ ਰਿਹਾ ਹੈ। ਵਿਗਿਆਨ ਨੇ ਮਨੁੱਖ ਨੂੰ ਅਕਾਸ਼ ਵਿੱਚ ਉੱਡਣਾ ਅਤੇ ਸਮੁੰਦਰ ਵਿੱਚ ਤੈਰਨਾ ਅਤੇ ਤਹਿਆਂ ਤੱਕ ਪੁੱਜਣਾ ਸਿਖਾ ਦਿੱਤਾ ਹੈ। ਪਰੰਤੂ ਭਰਾ ਨੂੰ ਭਰਾ ਮਾਰ ਰਿਹਾ ਹੈ। ਇੱਕ ਰਾਸ਼ਟਰ ਦੂਜੇ ਰਾਸ਼ਟਰ ਨੂੰ ਨਿਗਲਣ ਦੇ ਯਤਨਾਂ 'ਚ ਹੈ। ਸੈਂਕੜੇ ਮਨੁੱਖ ਦਵਾਈਆਂ ਦੀ ਘਾਟ ਨਾਲ ਮਰ ਰਹੇ ਹਨ, ਤਨ ਤੇ ਕੱਪੜੇ ਦੀ ਅਣਹੋਂਦ ਕਾਰਨ ਤੜਪ ਰਹੇ ਹਨ। ਹੁਣ ਉਸ ਸਮਾਜ ਦੀ ਵੀ ਲੋੜ ਹੈ ਜੋ ਵਿਗਿਆਨ ਨੂੰ ਆਮ ਮਨੁੱਖ ਦੀ ਵਰਤੋਂ ਤੱਕ ਅਪੜਾਵੇ।

ਅਜੇ ਵੀ ਖਤਮ ਨਹੀਂ ਹੋਇਆ ਜਾਤਪਾਤ ਦਾ ਝਗੜਾ,
ਕਿਤੇ ਭਾਸ਼ਾ ਦੀ ਲੜਾਈ ਕਿਤੇ ਧਰਮਾਂ ਦਾ ਰਗੜਾ।
ਆਓ ਹੁਣ ਤਾਂ ਸਭ ਕੁਝ ਭੁਲਾਈਏ,
ਤਰਕ ਦੇ ਗੀਤ ਗਾਈਏ,
ਡੁਬਕੀ ਤਰਕਸ਼ੀਲ ਵਿੱਚ ਲਾਈਏ

*ਜਸਪਾਲ ਪਾਲੀ, ਰੋਟੀਆਂ ਡੋਬਾ*

– ਪਹਿਲਾਂ ਮੈਂ ਵਿਗਿਆਨਕ ਸੋਚਣੀ ਦਾ ਧਾਰਨੀ ਨਹੀਂ ਸਾਂ। 14 ਸਾਲਾਂ ਦੀ ਪੜ੍ਹਾਈ ਬਾਅਦ ਵੀ ਦਿਮਾਗ ਅੰਦਰ ਧੁੰਦ ਜਿਹੀ ਛਾਈ ਰਹੀ। ਜਿਹੜੀ ਪੜ੍ਹਾਈ 14 ਸਾਲਾਂ ਵਿੱਚ ਮੇਰਾ ਦਿਮਾਗ ਰੌਸ਼ਨ ਨਾ ਕਰ ਸਕੀ, ਉਸਦੇ ਉਲਟ 'ਤਰਕਸ਼ੀਲ' ਨੇ 14 ਦਿਨਾਂ ਵਿੱਚ ਕਰਕੇ ਵਿਖਾ ਦਿੱਤਾ ਹੈ। ਮੈਂ ਤਰਕਸ਼ੀਲ ਸਾਹਿਤ ਪੜ੍ਹਦਾ ਹਾਂ ਅਤੇ ਤਰਕਸ਼ੀਲ ਦਾ ਪੱਕਾ ਪਾਠਕ ਹਾਂ। ਸਹਿਪਾਠੀਆਂ ਨੂੰ ਵੀ ਪ੍ਰੇਰ ਰਿਹਾ ਹਾਂ।

*ਸ਼ਿਵਦਿਆਲ, ਲਾਂਬੜਾ*

– ਭਾਵੇਂ ਮੈਂ ਅਨੇਕਾਂ ਮਜਬੂਰੀਆਂ ਕਾਰਨ ਸੁਸਾਇਟੀ ਦੀ ਕਾਰਕੁੰਨ ਬਣਕੇ ਅਜੇ ਕੰਮ ਕਰਨ ਦੇ ਅਸਮਰਥ ਹਾਂ। ਪਰੰਤੂ ਮੈਂ ਵਾਅਦਾ ਕਰਦੀ ਹਾਂ ਕਿ ਪੜ੍ਹਾਈ ਪੂਰੀ ਕਰਕੇ ਤੁਹਾਡੇ ਕਾਰਜ ਨੂੰ ਸਮਰਪਿਤ ਹੋਵਾਂਗੀ। ਲੋਕਾਂ ਨੂੰ ਸਹੀ ਸੇਧ ਅਤੇ ਗਿਆਨ ਦੇਕੇ ਸੇਵਾ ਕਰਦੀ ਰਹਾਂਗੀ।

*ਰਾਜਵੀਰ ਕੌਰ, ਜਲੰਧਰ*

– ਸਾਰੇ ਮਹਿਕਮਿਆਂ ਵਿੱਚ ਭ੍ਰਿਸ਼ਟਾਚਾਰ ਦਾ ਬੋਲਬਾਲਾ ਹੈ। ਤੁਸੀਂ ਤਰਕਸ਼ੀਲ ਵੀਰ ਵੀ ਨੌਕਰੀਆਂ ਕਰਦੇ ਹੋ। ਭ੍ਰਿਸ਼ਟਾਚਾਰ ਦੇ ਇਸ ਬੋਲਬਾਲੇ ਵਿੱਚ ਤੁਸੀਂ ਕਿਸ ਤਰ੍ਹਾਂ ਕੱਟਦੇ ਹੋ। ਤਰਕਸ਼ੀਲ ਵੀਰ ਬੱਚੇ ਕਿਸਤਰ੍ਹਾਂ ਪਾਲਦੇ ਹਨ। ਮੇਰਾ ਪਤੀ ਵੀ ਤਰਕਸ਼ੀਲ ਹੈ ਅਤੇ ਜਿਸ ਕਰਕੇ ਮੈਨੂੰ ਮੁਸ਼ਕਲਾਂ ਦਾ ਤਜਰਬਾ ਹੈ। ਤਰਕਸ਼ੀਲ ਵੀਰ ਜਰੂਰ ਸਪੱਸ਼ਟ ਕਰਨ –

ਤੁਹਾਡੀ ਭੈਣ – *ਸ਼ਿੰਦਰਪਾਲ ਕੌਰ,*
*ਰੁਮਾਣਾ ਅਜੀਤ ਸਿੰਘ, (ਫਰੀਦਕੋਟ)*

– ਪਿਛਲੇ ਸਾਤ ਬਰਸੋਂ ਸੇ ਪੱਤਰਿਕਾ ਕੇ ਮਾਧਿਅਮ ਸੇ ਆਪ ਸੇ ਜੁੜਾ ਹੂਆ ਹੂੰ। ਸੁਰਜੀਤ ਤਲਵਾਰ, ਮੇਘ ਰਾਜ ਔਰ ਰਮੇਸ਼ ਕੇ ਬਾਰੇ ਮੇਂ ਪੜ੍ਹਨੇ ਕੋ ਮਿਲਾ। ਵਿਅਕਤੀਗਤ ਰੂਪ ਸੇ ਇਨ ਕੇ ਸਾਥ ਕਾਮ ਕਰਨੇ ਕਾ ਮੌਕਾ ਤੋ ਨਹੀਂ ਮਿਲਾ ਮਗਰ ਜਾਨਤਾ ਸਬ ਕੁਛ ਹੂੰ। ਯਹ ਦੁਰਭਾਗਯਪੂਰਨ ਹੈ ਕਿ ਕੁਛ ਵਿਅਕਤੀ ਲੰਬੇ ਅਨੁਭਵੋਂ ਕੇ ਬਾਵਜੂਦ ਭੀ ਐਸੇ ਰਹਿਤੇ ਹੈ ਜਿਸਕੀ ਲਹਿਰ ਕੋ ਹਾਨੀ ਪਹੁੰਚਤੀ ਹੈ। ਆਪ ਕਾ ਕਹਿਨਾ ਠੀਕ ਹੈ ਕਿ ਯਹ ਸਭ ਕੁਛ ਆਮ ਵਿਅਕਤੀ ਕੋ ਭ੍ਰਮ ਮੇਂ ਡਾਲਨੇ ਕੇ ਲੀਏ ਕਾਫ਼ੀ ਹੈ। ਸਮਾਜਿਕ ਅੰਦੋਲਨੋਂ ਮੇਂ ਯਹ ਅਨਵਾਰੀਐ ਭੀ ਹੈ ਔਰ ਅਵਸ਼ਯਭਾਵੀ ਭੀ। ਐਸੇ ਰੁਝਾਨ ਸੰਗਠਨ ਕੋ ਕਮਜ਼ੋਰ ਬਨਾਤੇ ਹੈਂ। ਇਸਕੇ ਬਾਵਜੂਦ 'ਰੈਸ਼ਨਲਿਸਟ ਅੰਦੋਲਨ' ਆਗੇ ਬੜ੍ਹ ਰਹਾ ਹੈ।

ਏਕ ਬਾਤ ਔਰ ਕਰਨਾ ਚਾਹਤਾ ਹੂੰ। ਪ੍ਰੇਮਾਨੰਦ ਜੀ ਹਮਾਰੇ ਯਹਾਂ ਰੋਹਤਕ ਮੇਂ ਆਏ ਥੇ। ਤਲਵਾਰ ਜੀ ਉਸੇ ਪੰਜਾਬ ਲੇ ਆਏ। ਸੈਨਾਲ ਐਡਮਾਰਕੂ ਔਰ ਪ੍ਰੇਮਾਨੰਦ ਕੇ ਬੀਚ ਮੇਂ ਅਣਬਣ ਕੇ ਬਾਰੇ ਮੇਂ ਸੁਨਨੇ ਕੋ ਮਿਲ ਰਹਾਂ ਹੈ। ਯਹ ਸਭ ਕੁਝ ਉਲਝਨ ਮੇਂ ਡਾਲਨੇ ਵਾਲਾ ਹੈ। ਆਪ ਇਸਕੇ ਬਾਰੇ ਮੇਂ ਭੀ ਕੁਛ ਸਪੱਸ਼ਟ ਕਰੇਂ।

*ਵੇਦ ਪਰੀਆ,*
*ਭਵਾਨੀ (ਹਰਿਆਣਾ)*

– ਜਨਵਰੀ ਫਰਵਰੀ '96 ਅੰਕ ਕਾਬਲੇ ਤਾਰੀਫ਼ ਸੀ, ਸੰਜੀਵ ਦੀ ਕਹਾਣੀ 'ਰੌਸ਼ਨੀ' ਪੜ੍ਹਕੇ ਬਹੁਤ ਖੁਸ਼ੀ ਹੋਈ ਜੋ ਸੰਤਾਂ ਦੇ ਅੰਦਰਲੇ

ਅਤੇ ਬਾਹਰਲੇ ਸਰੂਪ ਦਾ ਸਹੀ ਚਿਤਰਨ ਸੀ। ਜੇ ਲਾਈਲੱਗ ਲੋਕ ਪੜ੍ਹਨ ਤਾਂ ਉਹ ਜ਼ਰੂਰ ਆਪਣੀਆਂ ਧੀਆਂ ਭੈਣਾਂ ਇਹਨਾਂ ਪਾਖੰਡੀਆਂ ਪਾਸ ਨਹੀਂ ਲਿਜਾਣਗੇ। ਨਿੱਜੀ ਸੁਆਰਥ ਦਾ ਸ਼ਿਕਾਰ ਹੋਏ ਵਿਅਕਤੀਆਂ ਬਾਰੇ ਵੀ ਪੜ੍ਹਿਆ। ਨਿੱਜੀ ਸੁਆਰਥ ਲਈ ਇਹ ਲੋਕ 'ਤਰਕਸ਼ੀਲ' ਸ਼ਬਦ ਨੂੰ ਹੀ ਬਦਨਾਮ ਕਰ ਰਹੇ ਹਨ। ਅਜਿਹੇ ਲੋਕਾਂ ਅਤੇ ਜਥੇਬੰਦੀਆਂ ਤੋਂ ਲੋਕਾਂ ਨੂੰ ਸੁਚੇਤ ਹੋਣ ਦੀ ਅਤਿ ਜ਼ਰੂਰਤ ਹੈ।

*ਲਖਵਿੰਦਰਪਾਲ,*
*ਧੂਰੀ*

– ਸੰਪਾਦਕ ਜੀ ਮੈਂ ਤਰਕਸ਼ੀਲ ਬੋਰਡ ਦਾ ਬੇਹੱਦ ਧੰਨਵਾਦੀ ਹਾਂ। ਗਲਤ ਜਥੇਬੰਦੀਆਂ ਅਤੇ ਉਹਨਾਂ ਦੇ ਆਗੂਆਂ ਬਾਰੇ ਤੁਹਾਡਾ ਆਰਟੀਕਲ ਸੌ ਪ੍ਰਤੀਸ਼ਤ ਠੀਕ ਹੈ। ਪਰੰਤੂ ਕਿੰਨਾ ਚੰਗਾ ਹੁੰਦਾ ਕਿ ਇਹੋ ਆਰਟੀਕਲ ਅਖਬਾਰਾਂ ਨੂੰ ਵੀ ਭੇਜ ਦਿੱਤਾ ਜਾਂਦਾ ਜਿਸ ਨਾਲ 'ਤਰਕਸ਼ੀਲ' ਦੇ ਪਾਠਕਾਂ ਤੋਂ ਹਟਕੇ ਇਹ ਸਚਾਈ ਹੋਰ ਵੀ ਵਧੇਰੇ ਲੋਕਾਂ ਵਿੱਚ ਜਾਂਦੀ। ਤੁਹਾਡੇ ਵੱਲੋਂ 'ਤਰਕਬੋਧ' ਦੀ ਸੰਪਾਦਕੀ ਦੇ ਅੰਤ ਵਾਲੇ ਸ਼ਬਦਾਂ ਦਾ ਚੰਗੀ ਤਰ੍ਹਾਂ ਨੋਟਿਸ ਲਿਆ ਗਿਆ ਹੈ ਜਿਸ ਲਈ ਆਪ ਵਧਾਈ ਦੇ ਪਾਤਰ ਹੋ।

– ਸੰਪਾਦਕ ਜੀ, ਆਪਦਾ ਪਰਚਾ ਲਗਾਤਾਰ ਪੜ੍ਹਦੇ ਆ ਰਹੇ ਹਾਂ। ਇਸਦੀ ਵਿਗਿਆਨਕ ਸੋਚਣੀ ਅਤੇ ਸੇਧ ਬਹੁਤ ਵਧੀਆ ਹੈ। ਤੁਹਾਡੀ ਸਮੁੱਚੀ ਟੀਮ ਦੇ ਯਤਨਾਂ ਦੀ ਸ਼ਲਾਘਾ ਕਰਦੇ ਹਾਂ।

*ਐਸ. ਐਸ. ਆਜ਼ਾਦ*
*ਸੈਂਟ ਸੋਲਜ਼ਰ ਕੌਨਵੈਂਟ ਸਕੂਲ, (ਮੁਕਤਸਰ)*

– ਲਹਿਰਾਗਾਗਾ ਵਿਖੇ ਤਰਕਸ਼ੀਲ ਕੈਂਪ ਅਟੈਂਡ ਕੀਤਾ ਸੀ। ਬਹੁਤ ਵਧੀਆ ਲੱਗਿਆ ਅਤੇ ਜਾਣਕਾਰੀ ਮਿਲੀ। ਤੁਸੀਂ ਰਸਾਲੇ ਵਿੱਚ ਬਹੁਤ ਸਾਰੇ 'ਬਾਬਿਆਂ' ਬਾਰੇ ਲਿਖਦੇ ਹੋ ਤੇ ਪਰਦੇ ਫਾਸ਼ ਕਰਦੇ ਹੋ। ਕੁਝ 'ਵੱਡੇ' ਬਾਬੇ ਵੀ ਪੰਜਾਬ ਵਿੱਚ ਬੈਠੇ ਹਨ। ਉਹਨਾਂ ਬਾਰੇ ਵੀ ਜ਼ਰੂਰ ਕੁਝ ਲਿਖੋ ਜੋ ਕਹਿੰਦਾ ਹੈ ਕਿ 'ਸ਼ਬਦ' ਨਾਲ ਤੀਸਰਾ ਨੇਤਰ ਖੁੱਲ੍ਹ ਜਾਂਦਾ ਹੈ। ਅਜਿਹਾ ਕਿਹੜਾ 'ਸ਼ਬਦ' ਹੈ ਜੋ ਤੀਸਰਾ ਨੇਤਰ ਖੋਲ੍ਹਦਾ ਹੈ।

*ਸੁਖਦੇਵ ਸਿੰਘ ਲਹਿਰਾਗਾਗਾ*

– ਸਾਡੇ ਇਲਾਕੇ ਵਿੱਚ ਵੀ ਕਲਯੁਗੀ ਬਾਬਿਆਂ ਦੀ ਭਰਮਾਰ ਹੈ। ਸਹੀ ਅਰਥਾਂ ਵਿੱਚ ਇਹਨਾਂ ਬਾਬਿਆਂ ਨੂੰ ਚੋਰ, ਗੁੰਡੇ, ਬਦਮਾਸ਼ ਕਿਹਾ ਜਾਵੇ ਤਾਂ ਅਤਿਕਥਨੀ ਨਹੀਂ ਹੋਵੇਗੀ। ਜੇ ਸਾਡੇ ਲੋਕਾਂ ਨੂੰ ਸਮਝਾਇਆ ਜਾਵੇ ਕਿ ਇੰਗਲੈਂਡ, ਅਮਰੀਕਾ, ਕਨੇਡਾ ਦੇ ਲੋਕਾਂ ਦੇ ਕੋਈ ਅਜਿਹੇ 'ਬਾਬੇ' ਨਹੀਂ ਤੇ ਉਹ ਗਿਰਜਾਘਰ ਵੀ ਕਦੇ ਕਦਾਈ ਜਾਂਦੇ ਹਨ ਤੇ ਫਿਰ ਵੀ ਸਾਡੇ ਨਾਲੋਂ ਅਰਾਮ ਵਿੱਚ ਹਨ। ਸਾਡੇ ਸ਼ਹਿਰ ਇੱਕ ਬਾਬੇ ਕੋਲ ਲੋਕਾਂ (ਲਾਈਲੱਗਾਂ) ਦਾ ਮੇਲਾ ਲੱਗਿਆ ਰਹਿੰਦਾ ਹੈ। ਇਸਤਰੀਆਂ ਲਈ 'ਮੁੰਡੇ' ਦੇਣ ਵਿੱਚ ਵੀ ਮਸ਼ਹੂਰ ਹੈ। ਧਨ ਨੂੰ 'ਨਾਗਣੀ' ਕਹਿਕੇ ਭੰਡਦਾ ਹੈ। ਪਰ ਉਸ ਪਾਸ ਕੰਨਟੈਸਾ ਕਾਰ ਥਾਂ ਥਾਂ ਘੁੰਮਣ ਲਈ ਕਿਥੋਂ ਆਈ ਅਤੇ ਪੈਟਰੋਲ ਕਿਥੋਂ ਮਿਲਦਾ ਹੈ। ਲੋਕਾਂ ਦੀਆਂ ਧੀਆਂ ਇਸਦੀ ਸੇਵਾ ਕਰਦੀਆਂ ਹਨ, ਦੀਵਾਨ ਲਾਏ ਜਾਂਦੇ ਹਨ।। ਬਾਬੇ ਦੀ ਸ਼ਾਹੀ ਠਾਠ ਹੈ। ਇਹ ਸਭ ਕੀ......? ਕੀ ਕੀ ਦੱਸਾਂ ?

ਤੁਹਾਡਾ ਸ਼ੁਭਚਿੰਤਕ – *ਯਾਦਵਿੰਦਰ ਸਿੰਘ,*
*ਪਿੰਡ ਕੰਧੋਲਾ (ਚਮਕੌਰ ਸਾਹਿਬ)*

– ਤੁਹਾਡੇ ਵਲੋਂ ਚਲਾਈ ਜਥੇਬੰਦੀ ਨਿੱਤ ਨਵੀਂ ਕੁਸ਼ਲਤਾ ਦਿਖਾ ਰਹੀ ਹੈ। ਮੇਰੀ ਇਹ ਇੱਛਾ ਹੈ ਕਿ ਤੁਹਾਡੀ ਲਹਿਰ ਦਿਨ ਦੁੱਗਣੀ ਰਾਤ ਚੌਗਣੀ ਤਰੱਕੀ ਕਰੇ ਅਤੇ ਚਾਨਣ ਬਿਖੇਰਦੀ ਰਹੇ। ਮੇਰੀ ਇੱਛਾ ਹੈ ਕਿ ਹੁਣ ਜ਼ਿੰਦਗੀ ਦੀ ਸ਼ਾਮ ਤੱਕ ਤਰਕਸ਼ੀਲਤਾ ਦੇ ਅੰਗ ਸੰਗ ਨਿਭਾਂ। ਮੈਂ ਇੱਕ ਗਰੀਬ ਮਿਹਨਤੀ ਮਜ਼ਦੂਰ ਹਾਂ।

*ਸੇਵਾ ਸਿੰਘ,*
*ਚੁਘੇਕਲਾਂ*

– ਤਰਕਸ਼ੀਲਤਾ ਦੇ ਮੁੱਖ ਪੇਜ਼ ਦੀ ਗੱਲ ਕਰਨ ਲੱਗਾ ਹਾਂ। ਪਾਠਕਾਂ ਦੀ ਮੰਗ ਵੀ ਹੈ ਲਾਗੂ ਕਰਨ ਵਿੱਚ ਪਤਾ ਨਹੀਂ ਕੀ ਦਿੱਕਤ ਹੈ। 'ਜਾਂ ਤਾਂ ਕਮਲੀ ਖੁਰਕਦੀ ਨਹੀਂ ਜਾਂ ਫਿਰ ਖੁਰਕ ਕੇ ਪਿੰਡਾ ਚੇੜ ਦਿੰਦੀ ਹੈ।' ਮੂਰਤੀਆਂ ਨੂੰ ਦੁੱਧ ਪਿਲਾਉਣ ਦੀਆਂ ਤਸਵੀਰਾਂ ਜਿੰਨ੍ਹਾਂ ਦਾ ਕੋਈ ਮੂੰਹ ਮੱਥਾ ਨਹੀਂ ਬਣਾ, ਨਵੰਬਰ–ਦਸੰਬਰ ਅੰਕ ਵਿੱਚ ਲੱਗੀਆਂ, ਜਨਵਰੀ–ਫਰਵਰੀ '96 ਦੀ ਮੁੱਖ ਪੰਨੇ ਦੀ ਤਸਵੀਰ ਕੀ ਬਲਾ ਹੈ ? ਭੰਬਲ ਭੂਸਾ ? ਤਸਵੀਰ ਥੱਲੇ ਲਿਖਣ ਦੀ ਜ਼ਿੰਮੇਵਾਰੀ ਕੌਣ ਲਏਗਾ। ਤਸਵੀਰ ਅਜਿਹੀ ਲਾਓ ਜੋ ਸਪੱਸ਼ਟ ਹੋਵੇ ਤੇ ਸਪੱਸ਼ਟ ਲਿਖਿਆ ਹੋਵੇ। ਬੱਚਿਆਂ ਦੇ ਬੌਧਿਕ ਵਿਕਾਸ ਵੀ ਕੁਝ ਲਿਖਿਆ ਕਰੋ। ਬੱਚਿਆਂ ਅੰਦਰ ਤਰਕਸ਼ੀਲ ਪੜ੍ਹਨ ਦੀ ਉਤਨੀ ਹੀ ਖਿੱਚ ਬਣੇ ਜਿੰਨੀ ਸਧਾਰਨ ਪਾਠਕਾਂ ਵਿੱਚ ਹੈ। ਟੀ. ਵੀ. ਉੱਪਰ ਆ ਰਹੇ ਗੈਰ–ਤਰਕਸ਼ੀਲ ਪ੍ਰੋਗਰਾਮਾ ਦੀ ਚੀਰਫਾੜ ਵੀ ਜ਼ਰੂਰ ਸਮੇਂ ਸਮੇਂ ਦਿੰਦੇ ਰਿਹਾ ਕਰੋ।

*ਜਗਸੀਰ ਜੀਦਾ।*





## ਪਾਖੰਡੀ ਸਾਧੂ

*ਸੁਖਦਰਸ਼ਨ*

ਸਾਡੇ ਪਿੰਡ ਇੱਕ ਸਾਧੂ ਆਇਆ,
ਸਿਵਿਆਂ ਵਿੱਚ ਉਸ ਡੇਰਾ ਲਾਇਆ।
ਪਿੰਡੇ ਉੱਤੇ ਮਲੀ ਸਵਾਹ,
ਬੈਠਾ ਵੱਡੀ ਧੂਣੀ ਲਾ।
ਲੋਕੀ ਜਾ ਬਾਬੇ ਨੂੰ ਦੇਖਣ,
ਪੈਰੀ ਹੱਥ ਲਾ ਮੱਥਾ ਟੇਕਣ।
ਬਾਬਾ ਸਿਰ ਉੱਤੇ ਹੱਥ ਧਰਦਾ,
'ਭਲਾ' ਸਭ ਦੁਨੀਆਂ ਦਾ ਕਰਦਾ।
ਮਲੰਗ ਪਿੰਡ ਦੇ ਜਿੰਨੇ ਵਿਹਲੇ,
ਸਭ ਬਣ ਗਏ ਬਾਬੇ ਦੇ ਚੇਲੇ।
ਹਰਦਮ ਗੁਣ ਬਾਬੇ ਦੇ ਗਾਉਣ,
ਬਾਬੇ ਦੇ ਸਿਰ ਐਸ਼ ਉਡਾਉਣ।
ਕਹਿਣ ਬਾਬੇ ਦੀ ਤੱਕੋ ਸ਼ਰਨ,
ਉਪਮਾ ਲੱਗੇ ਬਾਬੇ ਦੀ ਕਰਨ।
ਲੱਗੀ ਬਾਬੇ ਦੀ ਮੰਨਤਾ ਹੋਣ,
ਲੋਕੀ ਦੂਰੋਂ–ਦੂਰੋਂ ਆਉਣ।
ਆਕੇ ਆਪਣੇ ਦੁੱਖ ਸੁਣਾਉਣ,
ਬਾਬਾ ਲੱਗਦਾ ਸਿਰ ਹਿਲਾਉਣ।
ਅੱਖਾਂ ਕੱਢੇ ਜਟਾਂ ਹਿਲਾਵੇ,
ਦੇਖ ਕੇ ਡਰ ਬਾਬੇ ਤੋਂ ਆਵੇ।
ਪੁੱਛਾਂ ਪੁੱਛਣ ਲੋਕੀਂ ਆਉਂਦੇ,
ਮੇਵੇ ਬਾਬੇ ਲਈ ਲਿਆਉਂਦੇ।
ਬਾਬਾ ਬੜੀ ਹੀ ਮੌਜ ਉਡਾਵੇ,
ਪੀਵੇ ਦੁੱਧ ਮਲਾਈ ਖਾਵੇ।
ਬਾਬਾ ਕਰਦਾ ਨਿੱਤ ਕਮਾਲ,
ਮੇਵੇ ਖਾ–ਖਾ ਹੋ ਗਿਆ ਲਾਲ।
ਬਾਬਾ ਲੱਗ ਗਿਆ ਜੱਗ ਕਰਾਉਣ,
ਲੋਕੀ ਲੱਗੇ ਰਾਸ਼ਨ ਲਿਆਉਣ।
ਤਰ੍ਹਾਂ–ਤਰ੍ਹਾਂ ਦੀ ਬਣੀ ਮਿਠਾਈ,
ਬੜੀ ਧੂਮ ਬਾਬੇ ਨੇ ਪਾਈ।
ਤੋੜੇ ਸਭ ਦੁਨੀਆਂ ਦੇ ਦੁੱਖ,
ਬੇ–ਉਲਾਦਿਆਂ ਨੂੰ ਬਖਸ਼ੇ 'ਪੁੱਤ'।
ਦੇਖ ਬਾਬੇ ਨੂੰ ਲਹਿੰਦੀ ਭੁੱਖ,
ਹਰ ਪਾਸੇ ਬਾਬੇ ਨੂੰ ਸੁੱਖ।
ਬੀਬੀਆਂ ਮਾਈਆਂ ਨਿੱਤ ਆਉਂਦੀਆਂ,
ਪੈਰਾਂ ਹੱਥ ਬਾਬੇ ਦੇ ਲਾਉਂਦੀਆਂ।
ਕਰਨ ਬਾਬੇ ਦੀ ਬੜੀ ਹੀ ਸੇਵਾ,
ਘੁੱਟਣ ਲੱਤਾਂ ਮੰਗਣ ਮੇਵਾ।
ਵਾਹ ਵਾਹ ਬੜੀ ਬਾਬੇ ਦੀ ਹੋਈ,
ਬਾਬੇ ਉੱਤੇ ਸ਼ੱਕ ਨਾ ਕੋਈ।
ਉਂਝ ਦੇਖਣ ਵਿੱਚ ਬਾਬਾ ਸ਼ੌਂਕੀ,
ਰਾਤਾਂ ਨੂੰ ਭਰਵਾਉਂਦਾ ਚੌਂਕੀ।
ਖੇਲੇ ਖੇਲ ਨਿਆਰਾ ਬਾਬਾ,
ਕਦੇ ਕਰੇ ਜਲ ਧਾਰਾ ਬਾਬਾ।
ਘੜੇ ਪਾਣੀ ਦੇ ਲੋਕੀ ਭਰਦੇ,
ਨਾਲੇ ਰਹਿਣ ਬਾਬੇ ਤੋਂ ਡਰਦੇ।
ਮੁੜ ਉਸ ਵੱਡਾ ਜੱਗ ਰਚਾਇਆ,
ਸਭ ਸੰਗਤਾਂ ਨੂੰ ਹੁਕਮ ਸੁਣਾਇਆ।
ਕਰੋ ਭਾਈ ਸਭ ਦੱਬ ਕੇ ਸੇਵਾ,
ਜੇਕਰ ਖੱਟਣਾ ਚਾਹੁੰਦੇ ਮੇਵਾ।
ਬੜਾ ਕੰਮ ਲੋਕਾਂ ਨੇ ਕੀਤਾ,
ਤਿੰਨ ਦਿਨ ਲੋਕਾਂ ਦਮ ਨਾ ਲੀਤਾ।
ਪੈਸਾ ਕੱਠਾ ਹੋ ਗਿਆ ਭਾਰਾ,
ਬਾਬੇ ਦਾ ਭਰ ਗਿਆ ਭੰਡਾਰਾ।
ਥੱਕੇ ਹਾਰੇ ਲੋਕ ਉਘਾਂਏ,
ਆਪੋ ਆਪਣੇ ਘਰਾਂ ਨੂੰ ਆਏ।
ਲੋਕੀ ਘਰੋ ਘਰੀ ਸਭ ਸੁੱਤੇ,
ਹਟੇ ਭੌਂਕਣੋਂ ਪਿੰਡ ਦੇ ਕੁੱਤੇ।
ਦਿਨ ਚੜ੍ਹਿਆ ਤੇ ਬੀਤੀ ਰਾਤ,
ਸੰਤ ਗਏ ਸਨ ਪੱਤਰਾ ਵਾਚ।
ਤੜਕੇ ਦੇਖਿਆ ਲੋਕਾਂ ਜਾ ਕੇ,
ਬਾਬਾ ਲੈ ਗਿਆ ਕੁੜੀ ਭਜਾ ਕੇ।
ਦਿੱਤਾ ਨੱਕ ਪਿੰਡ ਦਾ ਵੱਢ,
ਕੁੜੀ ਕਿਸੇ ਦੀ ਲੈ ਗਿਆ ਕੱਢ।
ਲੋਕੀ ਕਹਿੰਦੇ ਸਾਧ ਪਖੰਡੀ,
ਸਾਰੇ ਪਿੰਡ ਦੀ ਕਰ ਗਿਆ ਭੰਡੀ।
ਇਹ ਕੀ ਬਾਬੇ ਕਹਿਰ ਕਮਾਇਆ,
ਹਾਲੇ ਤੱਕ ਬਾਬਾ ਹੱਥ ਨੀ ਆਇਆ।
ਸੱਚੀ ਗੱਲ 'ਦਰਸ਼ਨ' ਫੁਰਮਾਵੇ,
ਅੜਿੱਕੇ ਨਾ ਕੋਈ ਸਾਧ ਦੇ ਆਵੇ।

*ਮੁੱਖ ਡਾਕਘਰ, ਮਾਨਸਾ*

## 23 ਮਾਰਚ ਦੇ ਸ਼ਹੀਦਾਂ ਨੂੰ ਯਾਦ ਕਰਦਿਆਂ

'ਸਭ ਤੋਂ ਪਹਿਲਾਂ ਰੱਬ ਅਤੇ ਮਜ਼ਹਬ ਔਂਦਾ ਹੈ। ਹਿੰਦੁਸਤਾਨ ਵਿੱਚ ਭੀ ਹੁਣ ਤਾਂ ਇਹਨਾਂ ਦੋਹਾਂ ਭੂਤਾਂ ਦੇ ਵਿਰੁੱਧ ਆਵਾਜ਼ ਉੱਠ ਰਹੀ ਹੈ, ਪਰ ਯੂਰਪ ਵਿੱਚ ਤਾਂ ਪਿਛਲੀ ਸਦੀ ਤੋਂ ਹੀ ਇਸ ਦੇ ਵਿਰੁੱਧ ਬਗਾਵਤ ਖੜ੍ਹੀ ਹੋਈ ਹੋਈ ਹੈ। ਉਹ ਤਾਂ ਸ਼ੁਰੂ ਤੋਂ ਹੀ ਇਸ ਗੱਲ ਤੋਂ ਕਰਦੇ ਹਨ ਕਿ ਪਹਿਲਾਂ ਪਹਿਲ ਜਦੋਂ ਲੋਕਾਂ ਦਾ ਗਿਆਨ ਬੜਾ ਘੱਟ ਸੀ, ਉਦੋਂ ਉਹ ਹਰ ਇੱਕ ਚੀਜ਼ ਤੋਂ ਡਰ ਜਾਂਦੇ ਸਨ, ਹਮੇਸ਼ਾ ਅਸਮਾਨੀ ਤਾਕਤਾਂ ਤੋਂ ਡਰਦੇ ਰਹਿੰਦੇ ਸਨ। ਆਤਮ ਵਿਸ਼ਵਾਸ ਉਹਨਾ ਵਿੱਚ ਬਿਲਕੁਲ ਹੀ ਨਾ ਰਿਹਾ ਅਤੇ ਆਪਣੇ ਆਪ ਨੂੰ 'ਖਾਕ ਦਾ ਪੁਤਲਾ' ਕਹਿਣ ਲੱਗ ਪਏ। ਉਹ ਕਹਿੰਦੇ ਹਨ ਕਿ ਮਜ਼ਹਬ ਅਤੇ 'ਆਸਮਾਨੀ ਤਾਕਤ' 'ਖੁਦਾ' ਉਸੇ ਅਗਿਆਨਤਾ ਦਾ ਨਤੀਜਾ ਹਨ,ਇਸ ਕਰਕੇ ਹੀ ਉਨ੍ਹਾਂ ਦੀ ਹਸਤੀ ਦਾ ਵਹਿਮ ਮਿਟਾ ਦੇਣਾ ਚਾਹੀਦਾ ਹੈ ਅਤੇ ਹੋਰ ਇਹ ਭੀ ਗੱਲ ਹੈ ਕਿ ਅਸੀਂ ਛੋਟਿਆਂ ਹੁੰਦਿਆਂ ਤੋਂ ਹੀ ਬੱਚਿਆਂ ਨੂੰ ਦੱਸਣਾ ਸ਼ੁਰੂ ਕਰ ਦੇਂਦੇ ਹਾਂ ਕਿ :-

"God is Every thing - Man is nothing."

ਜੋ ਕੁਝ ਭੀ ਰੱਬ ਹੀ ਹੈ, ਆਦਮੀ ਤਾਂ ਕੁਝ ਭੀ ਨਹੀਂ। ਮਿੱਟੀ ਦਾ ਪੁਤਲਾ ਹੈ। ਇਸ ਵਿਚਾਰ ਦੇ ਦਿਲ ਤੇ ਘਰ ਕਰਦਿਆਂ ਹੀ ਆਦਮੀ ਵਿੱਚ ਆਤਮ ਵਿਸ਼ਵਾਸ ਦਾ ਭਾਵ ਮਾਰਿਆ ਜਾਂਦਾ ਹੈ। ਉਸ ਨੂੰ ਮਲੂਮ ਹੋਣ ਲੱਗ ਪੈਂਦਾ ਹੈ ਕਿ ਉਹ ਬੜਾ ਕਮਜ਼ੋਰ ਹੈ। ਉਹ ਐਵੇਂ ਡਰਦਾ ਰੈਹਦਾ ਹੈ। ਜਿਤਨੀ ਦੇਰ ਇਹ ਡਰ ਮੌਜੂਦ ਹੈ ਉਤਨੀ ਦੇਰ ਪੂਰਨ ਸੁੱਖ ਅਤੇ ਸ਼ਾਂਤ ਨਹੀਂ ਹੋ ਸਕਦੀ।

............ਫੇਰ ਸਵਾਲ ਇਹ ਉੱਠਦਾ ਹੈ ਕਿ ਰੱਬ ਨੇ ਦੁੱਖਾਂ ਦੀ ਭਰੀ ਦੁਨੀਆਂ ਬਣਾਈ ਕਿਉਂ ? ਕੀ ਤਮਾਸ਼ਾ ਦੇਖਣ ਵਾਸਤੇ ? ਤਾਂ ਉਹ ਰੋਮ ਦੇ ਜਾਲਮ ਨੀਰੋ ਸ਼ਹਿਨਸ਼ਾਹ ਨਾਲੋਂ ਵੱਧ ਜ਼ਾਲਮ ਹੋਇਆ ! ਕੀ ਇਹ ਉਸਦੀ ਲੀਲ੍ਹਾ ਹੈ ? ਏਸ ਲੀਲ੍ਹਾ ਵਾਲੇ ਰੱਬ ਦੀ ਕੀ ਲੋੜ ਹੈ। ਬਹਿਸ ਲੰਬੀ ਹੁੰਦੀ ਜਾਂਦੀ ਹੈ। ਇਸ ਕਰਕੇ ਇੱਥੇ ਹੀ ਖ਼ਤਮ ਕਰਦੇ ਹੋਏ ਇਤਨਾ ਹੀ ਕਹਾਂਗੇ ਕਿ ਹੁਣ ਤੀਕ ਪੂੰਜੀਦਾਰਾਂ ਤੇ ਖ਼ੁਦਗਰਜ਼ ਲੋਕਾਂ ਨੇ ਮਜ਼ਹਬ ਨੂੰ ਆਪਣੇ ਮਤਲਬ ਸਿੱਧ ਕਰਨ ਖਾਤਰ ਹਮੇਸ਼ਾ ਇਸਤੇਮਾਲ ਕੀਤਾ ਹੈ। ਇਤਿਹਾਸ ਏਸ ਦਾ ਗਵਾਹ ਹੈ। ਸਬਰ ਕਰੋ, ਆਪਣੇ ਕਰਮਾਂ ਨੂੰ ਬੈਠ ਕੇ ਰੋਵੋ। ਇਹੋ ਜਿਹੀ ਫ਼ਿਲਾਸਫ਼ੀ ਨੇ ਜੋ ਕਹਿਰ ਕੀਤਾ ਉਹ ਸਭ ਨੂੰ ਪਤਾ ਹੀ ਹੈ।

ਲੋਕੀ ਕਹਿੰਦੇ ਹਨ ਕਿ ਜੇ ਰੱਬ ਦੀ ਹਸਤੀ ਤੋਂ ਇਨਕਾਰ ਕਰ ਦਿੱਤਾ ਜਾਵੇ ਤਾਂ ਕੀ ਬਣੂੰਗਾ, ਦੁਨੀਆਂ ਵਿੱਚ ਪਾਪ ਵਧ ਜਾਵੇਗਾ। ਹਨੇਰਗਰਦੀ ਮੱਚ ਜਾਵੇਗੀ। ਪ੍ਰੰਤੂ ਅਨਾਰਕਿਸਟ ਲੋਕੀਂ ਏਹ ਕਹਿੰਦੇ ਹਨ ਕਿ ਓਦੋਂ ਆਦਮੀ ਐਡਾ ਉੱਚਾ ਹੋ ਜਾਂਦਾ ਹੈ ਕਿ ਉਸ ਨੂੰ ਬਿਨਾਂ ਸੁਰਗ ਦੇ ਲਾਲਚ ਅਤੇ ਬਿਨਾਂ ਦੋਜ਼ਖ਼ ਜਾਂ ਨਰਕ ਦੇ ਡਰ ਦੱਸਿਆਂ ਹੀ ਉਹ ਬੁਰੇ ਕੰਮ ਕਰਨੋਂ ਹਟ ਜਾਵੇਗਾ ਅਤੇ ਨੇਕ ਕੰਮ ਕਰਨ ਲੱਗ ਪਵੇਗਾ।'

*ਅਨਾਰਕਿਜ਼ਮ ਕਿਆ ਹੈ ? – ਸ਼ਹੀਦ ਭਗਤ ਸਿੰਘ ਦੀਆਂ ਲਿਖਤਾਂ ਵਿੱਚੋਂ*

| If Undelivered Please Return To :- | BOOK - POST |
|---|---|
| **TARKSHEEL** | (PRINTED MATTER) |
| Post Box No.22 | TO..................................... |
| BARNALA - 148101 | ..................................... |
| | ..................................... |
| | ..................................... |